ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮੱਘਰ-ਪੋਹ, ਸੰਮਤ ਨਾਨਕਸ਼ਾਹੀ ੫੫੩ ਦਸੰਬਰ 2021

ਜਿਲਦ ੬੫ (Vol. 65) ਅੰਕ ੯ (Issue 9)



## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥*
*ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ॥*
*ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥*
*ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ॥*
*ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥*
*ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ॥*
*ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ॥*
*ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ॥*
*ਪੋਖੁ ਸੁੋਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥੧੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੇ ਮਾਧਿਅਮ ਦੁਆਰਾ ਜੀਵ ਨੂੰ ਸਮਝਾਉਂਦੇ ਹਨ ਕਿ ਜਿਸ ਜੀਵ ਰੂਪੀ ਇਸਤਰੀ ਨੇ ਪਤੀ ਰੂਪੀ ਪ੍ਰਭੂ ਦੇ ਨਾਮ ਨਾਲ ਸਾਂਝ ਪਾਈ ਹੈ ਅਰਥਾਤ ਜਿਸ ਨੇ ਆਪਣਾ ਮਨ ਪ੍ਰਭੂ ਦੀ ਸਿਫਤ-ਸਾਲਾਹ ਵਿਚ ਜੋੜਿਆ ਹੈ, ਵਿਕਾਰਾਂ ਰੂਪੀ ਠੰਡ ਉਸ ਦਾ ਕੁਝ ਨਹੀਂ ਵਿਗਾੜ ਸਕਦੀ। ਉਸ ਦਾ ਚਿੱਤ/ਮਨ ਅਰਥਾਤ ਉਸ ਦਾ ਇੱਕ-ਇੱਕ ਸਾਹ ਹਮੇਸ਼ਾਂ ਹੀ ਪ੍ਰਭੂ ਦੇ ਦੀਦਾਰਾਂ ਦੀ ਚਾਹ ਵਿਚ ਜੁੜਿਆ ਰਹਿੰਦਾ ਹੈ। ਗੁਰੂ ਸਾਹਿਬ ਫੁਰਮਾਨ ਕਰਦੇ ਹਨ ਕਿ ਜਿਸ ਜੀਵ ਰੂਪੀ ਇਸਤਰੀ ਨੇ ਜਗਤ ਦੇ ਮਾਲਕ ਅਤੇ ਪਾਲਣਹਾਰ ਪ੍ਰਭੂ ਦਾ ਆਸਰਾ ਲਿਆ ਹੈ, ਉਸ ਨੇ ਹੀ ਪ੍ਰਭੂ-ਪਤੀ ਦੀ ਸੇਵਾ ਵਿਚ ਸਫਲਤਾ ਪ੍ਰਾਪਤ ਕੀਤੀ ਹੈ। ਗੁਰੂ ਸਾਹਿਬ ਦੱਸਦੇ ਹਨ ਕਿ ਜਿਸ ਨੇ ਪ੍ਰਭੂ ਦੇ ਗੁਣਾਂ ਦੀ ਵਿਚਾਰ ਕੀਤੀ ਹੈ, ਉਸ ਨੂੰ ਮਾਇਆ ਰੂਪੀ ਹਨੇਰਾ ਛੋਹ ਵੀ ਨਹੀਂ ਸਕਦਾ। ਅਜਿਹੀ ਜੀਵ ਇਸਤਰੀ ਹਮੇਸ਼ਾਂ ਉਸ ਪਰਮਾਤਮਾ ਦੀ ਹੀ ਸਿਫਤ-ਸਾਲਾਹ ਵਿਚ ਜੁੜੀ ਰਹਿੰਦੀ ਹੈ ਅਰਥਾਤ ਉਸ ਦੀ ਲਿਵ ਪ੍ਰਭੂ ਦੀ ਹੀ ਪ੍ਰੀਤ ਵਿਚ ਲੀਨ ਰਹਿੰਦੀ ਹੈ ਜਿਸ ਤੋਂ ਉਸ ਨੇ ਜਨਮ ਲਿਆ ਹੈ। ਅਸਲ ਵਿਚ ਪਰਮਾਤਮਾ ਨੇ ਹੀ ਅਜਿਹੀ ਜੀਵ ਇਸਤਰੀ ਨੂੰ ਹੱਥ ਫੜ ਕੇ ਆਪਣੇ ਨਾਲ ਜੋੜਿਆ ਹੁੰਦਾ ਹੈ ਅਤੇ ਉਹ ਕਦੀ ਵੀ ਉਸ ਤੋਂ ਵਿਛੜਦੀ ਨਹੀਂ। ਗੁਰੂ ਸਾਹਿਬ ਦੱਸਦੇ ਹਨ ਕਿ ਅਜਿਹਾ ਸੱਜਣ ਰੂਪੀ ਪਰਮਾਤਮਾ ਅਪਹੁੰਚ ਹੈ। ਉਸ ਦੇ ਗੁਣਾਂ ਦੀ ਡੂੰਘਾਈ ਤਕ ਨਹੀਂ ਪਹੁੰਚਿਆ ਜਾ ਸਕਦਾ। ਮੈਂ ਅਜਿਹੇ ਪਰਮਾਤਮਾ ਤੋਂ ਲੱਖ ਵਾਰ ਕੁਰਬਾਨ ਜਾਂਦਾ ਹਾਂ ਜੋ ਦਰ ਆਇਆਂ/ਸਰਣ ਪਿਆਂ ਦੀ ਲਾਜ ਰੱਖਦਾ ਹੈ। ਪਰਮਾਤਮਾ ਬਹੁਤ ਹੀ ਨਰਮ-ਦਿਲ ਵਾਲਾ ਦਿਆਲੂ ਹੈ। ਉਸ ਨੂੰ ਆਪਣੇ ਸਰਣ ਪਏ ਭਗਤਾਂ ਦੀ ਲਾਜ ਰੱਖਣੀ ਹੀ ਪੈਂਦੀ ਹੈ। ਗੁਰੂ ਸਾਹਿਬ ਅੰਤ ਵਿਚ ਫੁਰਮਾਨ ਕਰਦੇ ਹਨ ਕਿ ਜਿਸ ਜੀਵ ਉੱਤੇ ਬੇਪਰਵਾਹ ਦਿਆਲੂ ਪਰਮਾਤਮਾ ਮਿਹਰ ਦੀ ਨਿਗਾਹ ਪਾਉਂਦਾ ਹੈ, ਉਸ ਨੂੰ ਸਾਰੇ ਹੀ ਸੁੱਖ ਮਿਲ ਜਾਂਦੇ ਹਨ ਫਿਰ ਉਸ ਨੂੰ ਪੋਹ ਦੀ ਕਕਰੀਲੀ ਠੰਡ ਵਾਲਾ ਮਹੀਨਾ ਵੀ ਨਿੱਘਾ ਅਤੇ ਸੁਹਾਵਣਾ ਲੱਗਦਾ ਹੈ। ■

ਸੰਪਾਦਕੀ...

# ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ

*ਨਾਨਕ ਨਿਰਮਲ ਪੰਥ ਦੇ ਰੂਹਾਨੀ ਮਿਸ਼ਨ ਨੂੰ ਸਿਖ਼ਰ ਵੱਲ ਲਿਜਾਣ ਲਈ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸ੍ਰੀ ਅੰਮ੍ਰਿਤਸਰ ਦੀ ਪਾਵਨ ਧਰਤੀ ਉੱਪਰ 'ਗੁਰੂ ਕੇ ਮਹਿਲ' ਵਿਖੇ ਪ੍ਰਕਾਸ਼ ਧਾਰਿਆ। ਬਾਬਾ ਬਕਾਲਾ ਸਾਹਿਬ ਦੀ ਧਰਤੀ ਉੱਪਰ ਗੁਰੂ ਜੀ ਲੰਮਾ ਸਮਾਂ ਅਕਾਲ ਪੁਰਖ ਦੇ ਸਿਮਰਨ ਵਿਚ ਲੀਨ ਰਹੇ। ਇਹ ਭਗਤੀ ਖਲਕਤ ਦੀ ਹੋਣੀ ਨੂੰ ਬਦਲਣ ਲਈ ਵੱਡੇ ਮਿਸ਼ਨ ਦੀ ਤਿਆਰੀ ਸੀ। ਆਪ ਜੀ ਦੇ ਮਹਿਲ ਮਾਤਾ ਗੁਜਰੀ ਜੀ ਵੀ ਭਜਨ ਬੰਦਗੀ ਵਾਲੀ ਸ਼ਖ਼ਸੀਅਤ ਸਨ। ਮਹਾਂਬਲੀ, ਮਰਦ-ਅਗੰਮੜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮਾਤ ਲੋਕ ਵਿਚ ਪ੍ਰਕਾਸ਼ ਧਾਰਨਾ ਇਸੇ ਭਗਤੀ ਦਾ ਫਲ ਸੀ।*

*ਸੰਤ ਸਿਪਾਹੀ ਸ਼ਖ਼ਸੀਅਤ ਦੇ ਮਾਲਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਧਰਮ ਦੀ ਅਜ਼ਾਦੀ ਅਤੇ ਮਨੁੱਖੀ ਅਧਿਕਾਰਾਂ ਲਈ ਸ਼ਹਾਦਤ ਦੇ ਕੇ ਮਨੁੱਖਤਾ ਉੱਪਰ ਜੋ ਉਪਕਾਰ ਕੀਤਾ ਉਹ ਜਗਤ ਅੰਦਰ ਕਿਸੇ ਹੋਰ ਦੇ ਹਿੱਸੇ ਨਹੀਂ ਆਇਆ :*

*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥ (ਬਚਿਤ੍ਰ ਨਾਟਕ)*

*ਜਗਤ ਨੂੰ ਅਨੰਦਮਈ ਬਣਾਉਣ ਲਈ ਮਾਖੋਵਾਲ ਦੀ ਧਰਤੀ ਨੂੰ ਭਾਗ ਲਾ ਕੇ ਗੁਰੂ ਜੀ ਨੇ ਇੱਥੇ ਅਨੰਦਾਂ ਦੀ ਪੁਰੀ, ਸ੍ਰੀ ਅਨੰਦਪੁਰ ਸਾਹਿਬ ਨਗਰ ਵਸਾਇਆ। ਮਨੁੱਖਤਾ ਨੂੰ 'ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨ' ਦਾ ਰੂਹਾਨੀ ਉਪਦੇਸ਼ ਦ੍ਰਿੜ੍ਹ ਕਰਵਾਉਣ ਲਈ ਲੰਮੀਆਂ ਪ੍ਰਚਾਰ ਯਾਤਰਾਵਾਂ ਕੀਤੀਆਂ। ਗੁਰੂ ਜੀ ਨੇ ਪੰਜਾਬ ਵਿਚ ਮਾਝਾ, ਮਾਲਵਾ, ਦੁਆਬਾ ਦੇ ਤਕਰੀਬਨ ੧੧੭ ਸ਼ਹਿਰਾਂ, ਕਸਬਿਆਂ, ਨਗਰਾਂ ਤੇ ਪਿੰਡਾਂ ਆਦਿ ਵਿਚ ਚਰਨ ਪਾਏ ਅਤੇ ਧਰਮ ਦਾ ਉਪਦੇਸ਼ ਦਿੱਤਾ। ਹਿਮਾਚਲ ਪ੍ਰਦੇਸ਼ ਦੇ ਬਿਲਾਸਪੁਰ ਅਤੇ ਹਰਿਆਣਾ ਦੇ ੨੮ ਦੇ ਕਰੀਬ ਸਥਾਨਾਂ ਪੁਰ ਜਾ ਕੇ ਸੰਗਤ ਨੂੰ ਤਾਰਿਆ। ਇੰਨਾ ਹੀ ਨਹੀਂ ਬਲਕਿ ਦਿੱਲੀ, ਉੱਤਰ ਪ੍ਰਦੇਸ਼, ਬਿਹਾਰ, ਬੰਗਾਲ ਅਤੇ ਅਸਾਮ ਤਕ ਜਾ ਕੇ ਸਰਬ-ਲੋਕਾਈ ਨੂੰ ਸੱਚ ਦੇ ਮਾਰਗ ਉੱਪਰ ਤੁਰਨ ਦਾ ਉਪਦੇਸ਼ ਦਿੱਤਾ। ਇਨ੍ਹਾਂ ਸੂਬਿਆਂ ਦੀ ਪ੍ਰਚਾਰ ਯਾਤਰਾ ਸਮੇਂ ਗੁਰੂ ਜੀ ਸ੍ਰੀ ਅਨੰਦਪੁਰ ਸਾਹਿਬ ਤੋਂ ਪਰਵਾਰ ਅਤੇ ਮੁਖੀ ਸਿੱਖਾਂ ਸਮੇਤ ਪੰਜਾਬ ਅਤੇ ਹਰਿਆਣਾ ਦੇ ਸਥਾਨਾਂ ਉੱਪਰ ਪ੍ਰਚਾਰ ਕਰਦੇ ਹੋਏ ਦਿੱਲੀ, ਹਰਿਦੁਆਰ, ਗੜ੍ਹ ਮੁਕਤੇਸ਼ਵਰ, ਮਥੁਰਾ, ਆਗਰਾ, ਇਟਾਵਾ, ਕਾਨ੍ਹਪੁਰ, ਕੜਾ ਮਾਨਕਪੁਰ, ਅਯੁੱਧਿਆ, ਨਿਜਾਮਾਬਾਦ (ਆਜ਼ਮਗੜ੍ਹ) ਜੋਨਪੁਰ, ਅਲਾਹਬਾਦ, ਅਰੋਰਾ, ਮਿਰਜਾਪੁਰ, ਵਾਰਾਣਸੀ, ਸਸਰਾਮ, ਗਯਾ ਹੁੰਦੇ ਹੋਏ ਪਟਨਾ ਸਾਹਿਬ (ਬਿਹਾਰ) ਪਹੁੰਚੇ। ਪਰਵਾਰ ਨੂੰ ਪਟਨਾ ਸਾਹਿਬ ਵਿਖੇ ਛੱਡ ਕੇ ਗੁਰੂ ਜੀ ਧਰਮ ਦਾ ਪ੍ਰਚਾਰ ਕਰਦੇ ਹੋਏ ਬਾਢਗਾਂਵ, ਮੁੰਗੇਰ, ਕੰਤਨਗਰ, ਭਾਗਲਪੁਰ, ਸਾਹਿਬ ਜੰਗ, ਰਾਜ ਮਹਿਲ, ਮਾਲਦਾ, ਮੁਰਸ਼ਦਾਬਾਦ (ਮਕਸੂਦਾਬਾਦ), ਢਾਕਾ, ਧੂਬੜੀ ਆਦਿ*

*ਗਏ। ਇਨ੍ਹਾਂ ਧਰਮ ਪ੍ਰਚਾਰ ਯਾਤਰਾਵਾਂ ਦੌਰਾਨ ਗੁਰੂ ਜੀ ਨੇ ਮਨੁੱਖਾਂ ਨੂੰ ਵੈਰ-ਵਿਰੋਧ, ਨਫਰਤ, ਝਗੜਿਆਂ ਦਾ ਤਿਆਗ ਕਰ ਕੇ ਆਪਸੀ ਪ੍ਰੇਮ-ਪਿਆਰ ਨਾਲ ਰਹਿਣ, ਇਕ ਅਕਾਲ ਪੁਰਖ ਦੀ ਭਗਤੀ ਕਰਨ, .ਗਰੀਬਾਂ ਤੇ ਮਜਲੂਮਾਂ ਦੀ ਸਹਾਇਤਾ ਕਰਨ ਅਤੇ ਜਬਰ-ਜ਼ੁਲਮ ਦਾ ਮੁਕਾਬਲਾ ਕਰਦਿਆਂ ਅਣਖ ਨਾਲ ਜੀਵਨ ਜੀਊਣ ਦਾ ਉਪਦੇਸ਼ ਦਿੱਤਾ। ਗੁਰੂ ਜੀ ਨੇ ਲੋਕਾਈ ਨੂੰ ਜਗਤ ਦੀ ਝੂਠੀ ਪ੍ਰੀਤ ਵੱਲੋਂ ਹੋੜ ਕੇ ਸੱਚ ਦੇ ਲੜ ਲੱਗਣ ਦਾ ਉਪਦੇਸ਼ ਕੀਤਾ। ਸੱਚ ਦੇ ਢੂੰਡਾਊ ਜਿਨ੍ਹਾਂ ਨੂੰ 'ਸੱਚ' ਦੀ ਤਲਾਸ਼ ਸੀ, ਉਹ ਸਾਰੇ ਗੁਰੂ ਜੀ ਦੇ ਮੁਰੀਦ ਬਣਦੇ ਗਏ। ਇਨ੍ਹਾਂ ਅਸਥਾਨਾਂ ਉੱਪਰ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਲੰਮੀਆਂ ਧਰਮ ਪ੍ਰਚਾਰ ਯਾਤਰਾਵਾਂ ਕਰ ਚੁੱਕੇ ਸਨ, ਇਸ ਲਈ ਬਹੁਤੇ ਲੋਕ ਪਹਿਲਾਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰ ਦੀ ਵਡਿਆਈ ਤੋਂ ਜਾਣੂ ਸਨ। ਮਨੁੱਖਤਾ ਦੇ ਉੱਧਾਰ ਲਈ ਜਿੱਥੇ-ਜਿੱਥੇ ਵੀ ਗੁਰੂ ਜੀ ਗਏ ਆਪ ਜੀ ਦੇ ਰੂਹਾਨੀ ਉਪਦੇਸ਼ ਸੁਣ ਕੇ ਸਧਾਰਨ ਮਨੁੱਖ, ਧਾਰਮਿਕ ਆਗੂ ਅਤੇ ਰਾਜੇ ਆਪ ਜੀ ਦੇ ਸ਼ਰਧਾਲੂ ਸਿੱਖ ਤੇ ਸਨੇਹੀ ਬਣ ਕੇ ਆਪਣੇ ਵੱਡੇ ਭਾਗ ਸਮਝਦੇ। ਇਸ ਤਰ੍ਹਾਂ ਗੁਰੂ ਜੀ ਦੇ ਪ੍ਰਚਾਰ ਅਸਥਾਨਾਂ ਉੱਪਰ ਸੰਗਤਾਂ ਕਾਇਮ ਹੁੰਦੀਆਂ ਗਈਆਂ।*

*ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਲਾਸਾਨੀ ਸ਼ਹਾਦਤ ਦਾ ਇਤਿਹਾਸ ਇੰਨਾ ਵੱਡਾ ਹੈ ਕਿ ਇਸ ਨੂੰ ਕੁਝ ਕੁ ਸੰਕੋਚਵੇਂ ਸ਼ਬਦਾਂ ਵਿਚ ਪ੍ਰਸਤੁਤ ਨਹੀਂ ਕੀਤਾ ਜਾ ਸਕਦਾ। ਗੁਰੂ ਜੀ ਦੀ ਵਿਚਾਰਧਾਰਾ ਨੂੰ ਸਮਝਣ ਵਾਸਤੇ ਸਾਨੂੰ ਉਨ੍ਹਾਂ ਦੀ ਬਾਣੀ ਨੂੰ ਪੜ੍ਹ-ਸੁਣ ਕੇ ਉਸ 'ਤੇ ਅਮਲ ਕਰਨਾ ਚਾਹੀਦਾ ਹੈ। ਤਾਹੀਂ ਅਸੀਂ ਉਨ੍ਹਾਂ ਦੁਆਰਾ ਦਰਸਾਏ ਆਦਰਸ਼ਾਂ 'ਤੇ ਤੁਰਨ ਦੇ ਸਮਰੱਥ ਹੋ ਸਕਦੇ ਹਾਂ। ਗੁਰੂ ਜੀ ਦੀ ਸ਼ਹੀਦੀ ਸਮੁੱਚੀ ਮਨੁੱਖਤਾ ਦੀ ਭਲਾਈ ਅਤੇ ਬਹੁਪੱਖੀ ਅਜ਼ਾਦੀ ਦੀ ਜ਼ਾਮਨ ਹੈ। ਗੁਰੂ ਜੀ ਦੀ ਸ਼ਹਾਦਤ ਨਾਲ ਇਕ ਗੱਲ ਪੱਕੀ ਹੋ ਗਈ ਸੀ ਕਿ ਧਰਮ ਕਿਸੇ 'ਤੇ ਜਬਰੀ ਨਹੀਂ ਥੋਪਿਆ ਜਾ ਸਕਦਾ ਬਲਕਿ ਇਹ ਤਾਂ ਪ੍ਰੇਮ ਦੀ ਖੇਡ ਵਿੱਚੋਂ ਉਪਜਿਆ ਇਕ ਅਜਿਹਾ ਚਾਅ ਹੈ ਜਿਸ ਨਾਲ ਮਨੁੱਖੀ ਆਤਮਾ ਪਰਮਾਤਮਾ ਵਿਚ ਲੀਨ ਹੋ ਕੇ ਸਮੁੱਚੇ ਜਗਤ ਦਾ ਉੱਧਾਰ ਕਰ ਸਕਦੀ ਹੈ। ਨੌਵੇਂ ਗੁਰੂ ਜੀ ਦੇ ਜੀਵਨ ਤੋਂ ਸਿੱਖਿਆ ਹਾਸਲ ਕਰ ਕੇ ਅਸੀਂ ਸਾਰੇ ਇਹ ਲੋਕ ਸੁਖੀਏ ਪਰਲੋਕ ਸੁਹੇਲੇ ਬਣ ਸਕਦੇ ਹਾਂ। ਇਹੀ ਨੌਵੇਂ ਪਾਤਸ਼ਾਹ ਨੂੰ ਸਾਡੀ ਸੱਚੀ ਸ਼ਰਧਾਂਜਲੀ ਹੋਵੇਗੀ।*

*ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ੪੦੦-ਸਾਲਾ ਪ੍ਰਕਾਸ਼ ਗੁਰਪੁਰਬ ਦੀ ਸ਼ਤਾਬਦੀ ਨੂੰ ਸਮਰਪਿਤ ਕਰ ਕੇ ਪ੍ਰਕਾਸ਼ਿਤ ਕੀਤਾ ਗਿਆ ਹੈ। ਇਸ ਵਿਚ ਵੱਖ-ਵੱਖ ਵਿਦਵਾਨਾਂ ਦੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਜੀਵਨ, ਬਾਣੀ ਅਤੇ ਸ਼ਹਾਦਤ ਬਾਰੇ ਭਰਪੂਰ ਲੇਖ ਪ੍ਰਕਾਸ਼ਿਤ ਕੀਤੇ ਗਏ ਹਨ। ਆਸ ਹੈ ਕਿ ਇਹ ਵਿਸ਼ੇਸ਼ ਅੰਕ ਪਾਠਕਾਂ ਨੂੰ ਪਸੰਦ ਆਵੇਗਾ।*

*-ਸਤਵਿੰਦਰ ਸਿੰਘ ਫੂਲਪੁਰ*
*ਮੋ. +੯੧੯੯੧੪੪-੧੯੪੮੪*

# ਸਿੱਖ ਧਰਮ ਵਿਚ ਸ਼ਹੀਦੀ ਦਾ ਸੰਕਲਪ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸਿੱਖ ਧਰਮ ਵਿਚ ਸ਼ਹੀਦੀ ਦਾ ਬਹੁਤ ਉੱਚਾ ਸਥਾਨ ਹੈ। ਸਿੱਖ ਪੰਥ ਵਿਚ ਸ਼ਹੀਦਾਂ ਦਾ ਬੇਮਿਸਾਲ ਸਤਿਕਾਰ ਕੀਤਾ ਜਾਂਦਾ ਹੈ। ਰੋਜ਼ਾਨਾ ਅਰਦਾਸ ਵਿਚ ਸ਼ਹੀਦ ਸਿੰਘਾਂ-ਸਿੰਘਣੀਆਂ ਨੂੰ ਯਾਦ ਕੀਤਾ ਜਾਂਦਾ ਹੈ। ਸ਼ਹੀਦਾਂ ਨੇ ਅਸਹਿ ਤੇ ਅਕਹਿ ਕਸ਼ਟ ਸਹਾਰਦੇ ਹੋਏ ਸ਼ਹੀਦੀ ਪਾਈ ਪਰ ਸਿਦਕ ਨਹੀਂ ਹਾਰਿਆ। ਉਨ੍ਹਾਂ ਨੇ ਨਿੱਜੀ ਹਿੱਤਾਂ ਤੋਂ ਉੱਪਰ ਉੱਠ ਕੇ ਸਰਬੱਤ ਦੇ ਭਲੇ ਲਈ ਅਤੇ ਹੱਕ-ਸੱਚ ਲਈ ਕੁਰਬਾਨੀ ਦਿੱਤੀ। ਕਿਸੇ ਸ਼ਾਇਰ ਨੇ ਠੀਕ ਹੀ ਕਿਹਾ ਹੈ:

*ਸ਼ਹੀਦੋਂ ਕੀ ਕਤਲਗਾਹ ਸੇ, ਕਿਆ ਬੇਹਤਰ ਹੈ ਕਾਅਬਾ,*
*ਸ਼ਹੀਦੋਂ ਕੀ ਖਾਕ ਪੇ ਤੋ ਖ਼ੁਦਾ ਭੀ ਕੁਰਬਾਨ ਹੋਤਾ ਹੈ।*

ਸਰਬੱਤ ਮਾਨਵਤਾ ਦੇ ਕਲਿਆਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖ-ਧਰਮ ਦੀ ਨੀਂਹ ਰੱਖੀ। ਇਸ ਧਰਮ ਦਾ ਮੁੱਖ ਸਿਧਾਂਤ ਇੱਕੋ ਇੱਕ ਨਿਰਾਕਾਰ ਪਰਮਾਤਮਾ ਦੇ ਹੁਕਮ ਨੂੰ ਮੰਨਣਾ ਤੇ ਪਛਾਣਨਾ ਹੈ। ਹੁਕਮ ਨੂੰ ਪਛਾਣਨ ਲਈ ਗੁਰ-ਸ਼ਬਦ ਵਿਚ ਲੀਨ ਹੋ ਕੇ ਹਉਮੈਂ ਨੂੰ ਮਿਟਾਉਣ ਤੇ ਹਿਰਦੇ ਵਿਚ ਪ੍ਰਭੂ ਦੇ ਨਾਮ ਨੂੰ ਵਸਾਉਣ ਦੀ ਲੋੜ ਹੁੰਦੀ ਹੈ। ਇਸ ਬਿਖਮ ਮਾਰਗ 'ਤੇ ਚੱਲਣ ਲਈ ਆਪਣੀ ਮੱਤ ਨੂੰ ਗੁਰੂ ਦੀ ਮੱਤ ਦੇ ਅਧੀਨ ਕਰਨਾ ਹੁੰਦਾ ਹੈ। ਇਹ ਕਿਰਿਆ ਆਪਣਾ ਸੀਸ ਭੇਟ ਕਰਨ ਦੇ ਸਮਾਨ ਹੀ ਹੈ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਸੰਦੇਸ਼ ਦਿੱਤਾ ਹੈ ਕਿ ਜਿਸ ਨੇ ਗੁਰਮਤਿ ਦੇ ਮਾਰਗ 'ਤੇ ਚੱਲਣਾ ਹੈ, ਉਹ ਆਪਣਾ ਸੀਸ ਤਲੀ 'ਤੇ ਧਰ ਕੇ ਆਵੇ, ਭਾਵ ਦ੍ਰਿੜ੍ਹ-ਚਿਤ ਹੋ ਕੇ ਆਵੇ ਅਤੇ ਆਪਣੀ ਸੰਸਾਰਕ ਬਿਰਤੀ 'ਤੇ ਕੱਚੀ ਮੱਤ ਦੇ ਤਿਆਗ ਕਰਨ ਵਿਚ ਕੋਈ ਝਿਜਕ ਨਾ ਰੱਖੇ:

*-ਜਉ ਤਉ ਪ੍ਰੇਮ ਖੇਲਣ ਕਾ ਚਾਉ॥ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ਸਿਰੁ ਦੀਜੈ ਕਾਣਿ ਨ ਕੀਜੈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੨)*

*-ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੨)*

ਸੈਮਿਟਿਕ ਧਰਮਾਂ ਵਿਚ ਸ਼ਹੀਦੀ ਦੀ ਲੰਮੀ ਪਰੰਪਰਾ ਹੈ। ਸੁਕਰਾਤ ਤੋਂ ਲੈ ਕੇ ਹਜ਼ਰਤ ਈਸਾ, ਮਨਸੂਰ, ਸ਼ਮਸ ਤਬਰੇਜ਼ ਆਦਿ ਅਨੇਕ ਸੂਫੀ ਫਕੀਰਾਂ ਤੇ ਜਹਾਦਾਂ ਵਿਚ ਜਾਨ ਵਾਰਨ ਵਾਲਿਆਂ ਨੂੰ ਸ਼ਹੀਦੀ ਦਾ ਮਰਤਬਾ ਪ੍ਰਾਪਤ ਹੈ। ਭਾਰਤੀ ਸੰਸਕ੍ਰਿਤੀ

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. ੯੯੧੫੯੦੫੧੦੦

ਵਿਚ ਸ਼ਹੀਦੀ ਦੀ ਪਰੰਪਰਾ ਨਹੀਂ ਮਿਲਦੀ ਸਗੋਂ ਬਲੀ ਦੇਣ ਤੇ 'ਵਧ' ਕਰਨ ਦੀ ਪ੍ਰਥਾ ਪ੍ਰਚਲਿਤ ਸੀ। ਦੇਵਤਿਆਂ ਨੂੰ ਪ੍ਰਸੰਨ ਕਰਨ ਲਈ ਯੱਗ ਕੀਤੇ ਜਾਂਦੇ ਸਨ ਜਿਨ੍ਹਾਂ ਵਿਚ ਪਸ਼ੂਆਂ ਦੀ ਬਲੀ ਦਿੱਤੀ ਜਾਂਦੀ ਸੀ। ਇਹ ਮੰਨਿਆ ਜਾਂਦਾ ਸੀ ਕਿ ਪਰਮਾਤਮਾ ਅਵਤਾਰ ਧਾਰ ਕੇ ਪਾਪੀ ਪੁਰਖਾਂ ਦਾ 'ਵਧ' ਕਰਦਾ ਹੈ।

ਇਸਲਾਮ ਦੇ ਪ੍ਰਚਾਰਕਾਂ ਨੂੰ ਹਿੰਦੁਸਤਾਨ ਦੀ ਕਿਸੇ ਵੀ ਸਦਾਚਾਰਕ ਉੱਚਤਾ ਜਾਂ ਅਧਿਆਤਮ ਦੀ ਅਵਸਥਾ ਦਾ ਸਤਿਕਾਰ ਨਹੀਂ ਸੀ। ਉਹ ਤਲਵਾਰ ਦੇ ਜ਼ੋਰ ਨਾਲ ਸਭ ਨੂੰ ਇਸਲਾਮ ਦੇ ਝੰਡੇ ਹੇਠ ਲਿਆਉਣਾ ਚਾਹੁੰਦੇ ਸਨ। ਉਨ੍ਹਾਂ ਨੇ ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਨੂੰ ਬਿਨਾਂ ਕਿਸੇ ਕਸੂਰ ਦੇ ਮਾਰਨ ਦਾ ਯਤਨ ਕੀਤਾ। ਉਨ੍ਹਾਂ ਦੀ ਪਰਮਾਤਮਾ ਨੇ ਰੱਖਿਆ ਕੀਤੀ ਤੇ ਉਹ ਬਚ ਗਏ ਪਰ ਇਸ ਦੇ ਨਾਲ ਹੀ ਇਹ ਵੀ ਵੇਖਿਆ ਜਾ ਸਕਦਾ ਹੈ ਕਿ ਉਨ੍ਹਾਂ ਦੇ ਮਨ ਵਿਚ ਜ਼ੁਲਮ ਦੇ ਵਿਰੁੱਧ ਰੋਸ ਦੀ ਲਹਿਰ ਉੱਠ ਰਹੀ ਸੀ, ਉਹ ਆਪਣਾ ਧਰਮ ਕਿਸੇ ਹਾਲਤ ਵਿਚ ਵੀ ਨਹੀਂ ਛੱਡਣਾ ਚਾਹੁੰਦੇ ਸਨ। ਇਸ ਲਈ ਉਹ ਆਪਣੀ ਜਾਨ ਵੀ ਕੁਰਬਾਨ ਕਰ ਦੇਣਾ ਚਾਹੁੰਦੇ ਸਨ।

ਬ੍ਰਾਹਮਣਵਾਦ ਨੇ ਲੋਕਾਂ ਦੀ ਲੁੱਟ-ਖਸੁੱਟ ਕਰਨ ਲਈ ਹੋਰ ਕਈ ਤਰ੍ਹਾਂ ਦੇ ਡਰਾਂ ਦੇ ਨਾਲ ਮੌਤ ਦਾ ਡਰ ਲੋਕਾਂ ਦੇ ਮਨਾਂ ਉੱਤੇ ਬਿਠਾਇਆ ਹੋਇਆ ਸੀ। ਇਸ ਲਈ ਭਾਰਤੀ ਲੋਕ ਮਰਨ ਤੋਂ ਬਹੁਤ ਡਰਦੇ ਸਨ। ਧਰਮ ਪ੍ਰਤੀ ਉਨ੍ਹਾਂ ਵਿਚ ਕੱਟੜਤਾ ਤਾਂ ਸੀ ਪਰ ਦ੍ਰਿੜ੍ਹਤਾ ਦੀ ਘਾਟ ਸੀ। ਉਹ ਜਾਨ ਦੀ ਰੱਖਿਆ ਲਈ ਤਾਂ ਧਰਮ ਮੰਨਣ ਨੂੰ ਤਿਆਰ ਸਨ ਪਰ ਧਰਮ ਦੀ ਰੱਖਿਆ ਲਈ ਜਾਨ ਦੇਣ ਤੋਂ ਡਰਦੇ ਸਨ। ਭਗਤ ਕਬੀਰ ਜੀ ਨੇ ਉਨ੍ਹਾਂ ਦੇ ਮਨਾਂ ਵਿੱਚੋਂ ਮੌਤ ਦਾ ਭੈਅ ਕੱਢਣ ਲਈ ਵਿਸ਼ੇਸ਼ ਜ਼ੋਰ ਦਿੱਤਾ ਹੈ। ਇੱਥੋਂ ਤਕ ਉਨ੍ਹਾਂ ਨੇ ਤਾਂ ਮਰਨ ਨੂੰ ਜੀਵਨ ਤੋਂ ਵੀ ਵਧੇਰੇ ਅਨੰਦਮਈ ਦੱਸਿਆ ਹੈ, ਜਿਵੇਂ:

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੫)*

ਉਨ੍ਹਾਂ ਨੇ ਜੀਵ ਨੂੰ ਧਰਮ ਹੇਤ ਲੜਨ ਮਰਨ ਦਾ ਸੰਦੇਸ਼ ਦਿੱਤਾ ਹੈ। ਅਸਲ ਸੂਰਮਾ ਉਹ ਹੈ ਜੋ ਆਪਣਾ ਸਿਦਕ ਕਾਇਮ ਰੱਖਦਾ ਹੈ, ਜੋ ਆਪਣੇ ਮਾਰਗ ਤੋਂ ਡੋਲਦਾ ਨਹੀਂ, ਜੋ ਆਪਣੇ ਧਰਮ ਦਾ ਖੇਤ ਨਹੀਂ ਛੱਡਦਾ ਭਾਵੇਂ ਉਹ ਪੁਰਜਾ-ਪੁਰਜਾ ਹੋ ਕੇ ਕਟ ਮਰੇ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੫)*

ਹੁਕਮ ਨੂੰ ਪਛਾਣਨ ਵਾਲੇ ਇਹੋ ਜਿਹੇ ਮਰਜੀਵੜਿਆਂ ਦੀ ਸ਼ਹੀਦੀ ਹੀ ਸੱਚੀ ਸ਼ਹੀਦੀ ਹੁੰਦੀ ਹੈ। ਇਹ ਸ਼ਹੀਦ ਪ੍ਰਭੂ ਦੀ ਦਰਗਾਹ ਵਿਚ ਪ੍ਰਵਾਨ ਹੁੰਦੇ ਹਨ। ਇਨ੍ਹਾਂ ਤੋਂ ਬਿਨਾਂ ਜਿਹੜੇ ਵਿਅਕਤੀ ਆਪਣੇ ਨਿੱਜੀ ਹਿੱਤਾਂ ਲਈ, ਹਉਮੈਂ ਅਧੀਨ ਜਾਂ ਕਿਸੇ ਗ਼ਲਤਭਾਵਨਾ ਅਧੀਨ ਲੜ ਕੇ ਮਰਦੇ ਹਨ, ਉਨ੍ਹਾਂ ਦੇ ਮਰਨ 'ਤੇ ਪਰਮਾਤਮਾ

ਪ੍ਰਸੰਨ ਨਹੀਂ ਹੁੰਦਾ:

*ਨ ਭੀਜੈ ਭੇੜਿ ਮਰਹਿ ਭਿੜਿ ਸੂਰ॥ਨ ਭੀਜੈ ਕੇਤੇ ਹੋਵਹਿ ਧੂੜ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੩੭)*

ਗੁਰਮਤਿ ਅਨੁਸਾਰ ਰੱਬ ਦੇ ਰਾਹ 'ਤੇ ਚੱਲਣ ਵਾਲੇ ਸਚਿਆਰ ਪੁਰਖਾਂ ਦੀ ਸ਼ਹੀਦੀ ਹੀ ਪਰਵਾਨ ਹੈ।

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੮੦)*

ਪਰਮਾਤਮਾ ਨੂੰ ਆਪਣਾ ਆਪਾ ਅਰਪਣ ਕਰ ਦੇਣਾ ਇਕ ਬਹੁਤ ਵੱਡੀ ਕੁਰਬਾਨੀ ਹੈ। ਗੁਰੂ ਸਾਹਿਬ ਨੇ ਸਿੱਖਾਂ ਨੂੰ ਪਰਮਾਤਮਾ ਅੱਗੇ ਪੂਰੀ ਤਰ੍ਹਾਂ ਸਮਰਪਣ ਕਰ ਦੇਣ ਦਾ ਉਪਦੇਸ਼ ਦਿੱਤਾ ਹੈ:

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥੨॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥੩॥*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥੪॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੫੭)*

ਗੁਰੂ ਸਾਹਿਬ ਮਹਾਨ ਪਰਉਪਕਾਰੀ ਸਨ, ਜੋ ਧਰਤੀ ਦਾ ਭਾਰ ਹਰਨ ਤੇ ਸਰਬੱਤ ਮਾਨਵ ਦੀ ਕਲਿਆਣ ਹਿਤ ਸੰਸਾਰ ਵਿਚ ਆਏ ਸਨ। ਉਨ੍ਹਾਂ ਨੇ ਸੰਸਾਰ ਨੂੰ ਇਕ ਨਵਾਂ ਅਧਿਆਤਮ ਦਰਸ਼ਨ ਦਿੱਤਾ ਤੇ ਮਨੁੱਖ ਨੂੰ ਨਿਰਭਉ ਤੇ ਨਿਰਵੈਰ ਅਕਾਲ ਪੁਰਖ ਨਾਲ ਜੋੜਿਆ। ਇਸ ਤੋਂ ਇਲਾਵਾ ਗੁਰੂ ਸਾਹਿਬ ਆਪਣੇ ਸਮੇਂ ਦੀਆਂ ਰਾਜਨੀਤਿਕ, ਸਮਾਜਿਕ ਤੇ ਆਰਥਿਕ ਪ੍ਰਸਥਿਤੀਆਂ ਤੋਂ ਵੀ ਚੇਤੰਨ ਸਨ। ਉਹ ਇਸ ਪੱਖ ਤੋਂ ਵੀ ਮਾਨਵ ਨੂੰ ਸਹੀ ਸੇਧ ਦੇਣਾ ਚਾਹੁੰਦੇ ਸਨ ਤਾਂ ਜੋ ਮਨੁੱਖਤਾ ਦੀਆਂ ਮੁਸ਼ਕਲਾਂ ਅਤੇ ਮੁਸੀਬਤਾਂ ਦੂਰ ਹੋ ਜਾਣ ਅਤੇ ਸੰਸਾਰ ਉੱਤੇ ਹਲੇਮੀ ਰਾਜ ਦੀ ਸਥਾਪਨਾ ਕੀਤੀ ਜਾ ਸਕੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਅੰਮ੍ਰਿਤਸਰ ਦੇ ਸਰੋਵਰ ਵਿਚ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਅਲੌਕਿਕ ਇਮਾਰਤ ਬਣਵਾਈ। ਉਨ੍ਹਾਂ ਨੇ ਸਾਰੇ ਗੁਰੂ ਸਾਹਿਬਾਨ ਦੀ ਬਾਣੀ ਤੇ ਭਗਤ ਸਾਹਿਬਾਨ ਦੀ ਬਾਣੀ ਇਕੱਤਰ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਇਕ ਅਦੁੱਤੀ ਗ੍ਰੰਥ ਤਿਆਰ ਕਰਵਾਇਆ। ਇਸ ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਕੀਤਾ ਗਿਆ। ਸਿੱਖ ਧਰਮ ਦਾ ਇਹ ਵਿਕਾਸ ਕੱਟੜ ਮੁਲਾਣਿਆਂ, ਮੁਗ਼ਲ ਸ਼ਾਸਕਾਂ ਅਤੇ ਹਿੰਦੂ ਉੱਚ ਜਾਤੀਆਂ ਨੂੰ ਚੰਗਾ ਨਹੀਂ ਲੱਗਦਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਾਦਸ਼ਾਹ ਜਹਾਂਗੀਰ ਦੇ ਹੁਕਮ ਅਨੁਸਾਰ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਹਿੰਦੁਸਤਾਨ ਦੀ ਧਰਤੀ 'ਤੇ ਇਹ ਪਹਿਲੀ ਸ਼ਹਾਦਤ ਸੀ। ਇਸੇ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦਾਂ ਦਾ ਸਿਰਤਾਜ ਕਿਹਾ ਜਾਂਦਾ ਹੈ। ਉਨ੍ਹਾਂ ਨੇ ਜਗਤ-ਜਲੰਦੇ ਦੀ ਤਪਸ਼ ਨੂੰ ਤੱਤੀ ਤਵੀ 'ਤੇ ਬੈਠ ਕੇ ਆਪਣੇ ਸਰੀਰ ਉੱਤੇ ਝੱਲਿਆ ਸੀ ਅਤੇ ਭਾਣਾ ਮਿੱਠਾ ਕਰ ਕੇ ਮੰਨਿਆ।

ਸ੍ਰੀ ਗੁਰੂ ਤੇਗ ਬਹਾਦਰ ਜੀ ਨਾ ਤਿਲਕ ਲਗਾਉਂਦੇ ਸਨ, ਨਾ ਜਨੇਊ ਪਹਿਨਦੇ ਸਨ। ਇਨ੍ਹਾਂ ਚਿੰਨ੍ਹਾਂ ਨੂੰ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਰੱਦ ਕਰ ਦਿੱਤਾ ਸੀ। ਫਿਰ ਵੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਤਿਲਕ ਜੰਞੂ ਦੀ ਰਾਖੀ ਲਈ ਦਿੱਲੀ ਵਿਖੇ ਆਪਣਾ ਸੀਸ ਦਿੱਤਾ। ਇਹ ਕੁਰਬਾਨੀ ਉਨ੍ਹਾਂ ਨੇ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਦਿੱਤੀ ਸੀ। ਆਪਣੀ ਸ਼ਹਾਦਤ ਨਾਲ ਉਨ੍ਹਾਂ ਨੇ ਇਹ ਸੰਦੇਸ਼ ਦਿੱਤਾ ਕਿ ਕਿਸੇ ਨੂੰ ਜ਼ਬਰਦਸਤੀ ਕਿਸੇ ਦਾ ਧਰਮ ਬਦਲਣ ਦਾ ਕੋਈ ਹੱਕ ਨਹੀਂ, ਇਸੇ ਕਰਕੇ ਦਸਮੇਸ਼ ਪਿਤਾ ਜੀ ਨੇ ਲਿਖਿਆ ਹੈ:

*ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥*
*ਸਾਧਨ ਹੇਤਿ ਇਤੀ ਜਿਨਿ ਕਰੀ ॥ ਸੀਸੁ ਦੀਆ ਪਰੁ ਸੀ ਨ ਉਚਰੀ ॥*
*(ਬਚਿਤ੍ਰ ਨਾਟਕ)*

ਗੁਰੂ ਜੀ ਦੇ ਨਾਲ ਗਏ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਨੂੰ ਉਨ੍ਹਾਂ ਤੋਂ ਪਹਿਲਾਂ ਸ਼ਹੀਦ ਕੀਤਾ ਗਿਆ। ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਿਆ ਗਿਆ। ਭਾਈ ਦਿਆਲਾ ਜੀ ਨੂੰ ਦੇਗ ਵਿਚ ਉਬਾਲਿਆ ਗਿਆ। ਭਾਈ ਸਤੀ ਦਾਸ ਜੀ ਨੂੰ ਰੂੰ ਵਿਚ ਲਪੇਟ ਕੇ ਅਗਨ ਭੇਟ ਕਰ ਦਿੱਤਾ ਗਿਆ।

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਨੂੰ ਸੰਪੂਰਨ ਰੂਪ ਵਿਚ ਮੁਕੰਮਲ ਕੀਤਾ। ਉਨ੍ਹਾਂ ਨੇ ੧੬੯੯ ਈ. ਵਿਚ ਆਦਰਸ਼ਕ ਮਨੁੱਖ ਖਾਲਸਾ ਦੀ ਸਾਜਨਾ ਕੀਤੀ। ਇਹ, ਉਹ ਹੀ ਸੰਪੂਰਨ ਮਨੁੱਖ ਸੀ ਜਿਸ ਨੂੰ ਪਹਿਲਾਂ ਸਚਿਆਰ, ਗੁਰਮੁਖ ਅਤੇ ਬ੍ਰਹਮ ਗਿਆਨੀ ਦੀ ਸੰਗਿਆ ਦਿੱਤੀ ਗਈ ਸੀ। ਖਾਲਸੇ ਲਈ ਪੰਜ-ਕਕਾਰੀ ਰਹਿਤ ਰੱਖਣੀ ਤੇ ਸ਼ਸਤਰਧਾਰੀ ਹੋਣਾ ਜ਼ਰੂਰੀ ਕਰਾਰ ਦਿੱਤਾ ਗਿਆ ਸੀ। ਗੁਰੂ ਜੀ ਨੇ ਖਾਲਸੇ ਨੂੰ ਇਕ ਸੁਤੰਤਰ ਤੇ ਸੰਪੂਰਨ ਵਿਅਕਤੀ ਦੇ ਤੌਰ 'ਤੇ ਸਿੱਧਾ ਅਕਾਲ ਪੁਰਖ ਦੇ ਅਧੀਨ ਹੀ ਕੀਤਾ ਸੀ ਤੇ ਖਾਲਸੇ ਦੀ ਫਤਿਹ 'ਵਾਹਿਗੁਰੂ ਜੀ ਦੀ ਫਤਹ' ਮੰਨੀ ਗਈ। ਖਾਲਸੇ ਦਾ ਇਹ ਉਦੇਸ਼ ਦੱਸਿਆ ਗਿਆ:

*-ਅਰੁ ਸਿਖ ਹੋਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ ॥*
*ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ ॥*
*(ਚੰਡੀ ਚਰਿਤ੍ਰ)*

*-ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸਿ ਸਰਣੰ ॥*
*ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ ॥*
*(ਬਚਿਤ੍ਰ ਨਾਟਕ)*

ਚਮਕੌਰ ਦੀ ਜੰਗ ਦੁਨੀਆ ਦੇ ਇਤਿਹਾਸ ਵਿਚ ਸਭ ਤੋਂ ਵੱਧ ਅਸਾਵੀਂ ਜੰਗ ਸੀ। ਇਕ ਪਾਸੇ ਕੇਵਲ ੪੦ ਕੁ ਸਿੰਘ ਅਤੇ ਦੂਜੇ ਪਾਸੇ ਲੱਖਾਂ ਦੀ ਗਿਣਤੀ ਵਿਚ ਬਾਦਸ਼ਾਹੀ ਫੌਜ ਸੀ। ਸਿੱਖਾਂ ਲਈ ਇਹ ਜੰਗ ਇਕ ਬਹੁਤ ਹੀ ਸਖ਼ਤ ਇਮਤਿਹਾਨ ਸੀ। ਬੇਮਿਸਾਲ ਬੀਰਤਾ ਤੇ ਪੂਰੀ ਚੜ੍ਹਦੀ ਕਲਾ ਵਿਚ ਰਹਿ ਕੇ ਲੜਦਿਆਂ ਹੋਇਆਂ ਸ਼ਹੀਦੀਆਂ ਦੇ ਕੇ ਇਸ ਇਮਤਿਹਾਨ ਨੂੰ ਪਾਸ ਕੀਤਾ ਗਿਆ। ਇਸ ਜੰਗ ਵਿਚ ਗੁਰੂ

ਜੀ ਦੇ ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਜੋ ਅਜੇ ਚੜ੍ਹਦੀ ਜਵਾਨੀ ਵਿਚ ਸਨ, ਬਾਕੀ ਸਿੰਘਾਂ ਦੇ ਨਾਲ ਮੁਗ਼ਲਾਂ ਦੇ ਵਿਰੁੱਧ ਲੜਦੇ ਸ਼ਹੀਦ ਹੋ ਗਏ।

ਗੁਰੂ ਜੀ ਦੇ ਦੋ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫਤਿਹ ਸਿੰਘ ਜੀ ਜੋ ਅਜੇ ੯ ਅਤੇ ੭ ਸਾਲ ਦੀ ਉਮਰ ਦੇ ਸਨ, ਸਰਹਿੰਦ ਵਿਖੇ ਕੰਧਾਂ ਵਿਚ ਚਿਣਵਾ ਕੇ ਸ਼ਹੀਦ ਕਰ ਦਿੱਤੇ ਗਏ। ਇਨ੍ਹਾਂ ਮਾਸੂਮ ਬੱਚਿਆਂ ਨੇ ਇਕ ਸ਼ਕਤੀਸ਼ਾਲੀ ਸਾਮਰਾਜ ਦੀ ਹਿਰਾਸਤ ਵਿਚ ਰਹਿੰਦਿਆਂ ਕਈ ਦਿਨ ਉਸ ਦੇ ਜਬਰ, ਜ਼ੁਲਮ, ਲਾਲਚ ਤੇ ਝੂਠ ਦਾ ਮੁਕਾਬਲਾ ਜਿਸ ਦਲੇਰੀ, ਦ੍ਰਿੜ੍ਹਤਾ ਅਤੇ ਸਿਦਕਦਿਲੀ ਨਾਲ ਕੀਤਾ, ਦੁਨੀਆ ਭਰ ਦੇ ਇਤਿਹਾਸ ਵਿਚ ਇਸ ਦੀ ਮਿਸਾਲ ਨਹੀਂ ਮਿਲਦੀ। ਗੁਰੂ ਜੀ ਦੇ ਮਾਤਾ ਜੀ ਮਾਤਾ ਗੁਜਰੀ ਜੀ ਇਨ੍ਹਾਂ ਬੱਚਿਆਂ ਦੇ ਨਾਲ ਹੀ ਸਨ। ਉਹ ਵੀ ਇੱਥੇ ਸ਼ਹੀਦ ਹੋਏ। ਸਿੱਖ ਚੇਤਨਾ ਇਨ੍ਹਾਂ ਪਵਿੱਤਰ ਆਤਮਾਵਾਂ ਨੂੰ ਕਦੇ ਨਹੀਂ ਭੁਲਾ ਸਕਦੀ। ਇਨ੍ਹਾਂ ਨਿੱਕੀਆਂ ਜਿੰਦਾਂ ਨੇ ਜ਼ੁਲਮ ਦੀ ਹਨ੍ਹੇਰੀ ਵਿਚ ਧਰਮ ਦੀ ਜੋਤ ਨੂੰ ਜਗਦੀ ਰੱਖਿਆ ਹੈ। ਇਨ੍ਹਾਂ ਨੇ ਚੰਗਿਆੜੀਆਂ ਬਣ ਕੇ ਇਕ ਭਾਂਬੜ ਬਾਲ ਦਿੱਤਾ ਅਤੇ ਆਉਣ ਵਾਲੇ ਸਮੇਂ ਵਿਚ ਇਕ ਲੰਮੇ ਸਿੱਖ ਸੰਗਰਾਮ ਨੂੰ ਜਨਮ ਦਿੱਤਾ। ਇਨ੍ਹਾਂ ਦੀ ਸ਼ਹੀਦੀ ਤੋਂ ੬ ਸਾਲਾਂ ਪਿੱਛੋਂ ਹੀ ਬਾਬਾ ਬੰਦਾ ਸਿੰਘ ਬਹਾਦਰ ਨੇ ਸੂਬੇਦਾਰ ਵਜ਼ੀਰ ਖਾਨ ਨੂੰ ਮਾਰ ਕੇ ਸਰਹਿੰਦ ਫਤਿਹ ਕਰ ਲਈ ਅਤੇ ਇਸ ਦੀ ਇੱਟ ਨਾਲ ਇੱਟ ਖੜਕਾ ਕੇ ਸਰਹਿੰਦ ਥੇਹ ਕਰ ਦਿੱਤੀ ਅਤੇ ਸਿੱਖ ਰਾਜ ਦੀ ਸਥਾਪਨਾ ਕੀਤੀ। ਕਿਸੇ ਕਵੀ ਨੇ ਲਿਖਿਆ ਹੈ:

ਜਦ ਡੁੱਲ੍ਹਦਾ ਖੂਨ ਸ਼ਹੀਦਾਂ ਦਾ ਤਸਵੀਰ ਬਦਲਦੀ ਕੌਮਾਂ ਦੀ।
ਰੰਬੀਆਂ ਨਾਲ ਖੋਪਰ ਲਹਿੰਦੇ ਜਦ, ਤਕਦੀਰ ਬਦਲਦੀ ਕੌਮਾਂ ਦੀ।
ਜਦ ਚਰਬੀ ਢਲੇ ਸ਼ਹੀਦਾਂ ਦੀ, ਰੂਹਾਂ ਵਿਚ ਚਾਨਣ ਹੋ ਜਾਵੇ।
ਜਦ ਉਸਰੇ ਕੰਧ ਸ਼ਹੀਦਾਂ ਦੀ, ਡਿੱਗੀ ਹੋਈ ਕੌਮ ਖਲੋ ਜਾਵੇ।

ਸਿੱਖ ਇਤਿਹਾਸ ਸ਼ਹੀਦੀਆਂ ਨਾਲ ਭਰਿਆ ਪਿਆ ਹੈ। ਜੇ ਸਾਰੀ ਦੁਨੀਆ ਦੇ ਇਤਿਹਾਸ ਨੂੰ ਵੀ ਇਕ ਪਾਸੇ ਰੱਖ ਲਈਏ ਤਾਂ ਵੀ ਸਿੱਖ ਸ਼ਹੀਦਾਂ ਦੀ ਗਿਣਤੀ ਦੇ ਬਰਾਬਰ ਇਹ ਗਿਣਤੀ ਨਹੀਂ ਪੁੱਜਦੀ। ਸਿੱਖ ਇਤਿਹਾਸ ਦੀ ਇਸ ਮਹਾਨਤਾ ਨੂੰ ਦੂਜੀਆਂ ਕੌਮਾਂ ਦੇ ਇਤਿਹਾਸਕਾਰਾਂ ਨੇ ਵੀ ਮੰਨਿਆ ਹੈ। ਅੱਜ ਸਾਨੂੰ ਅਜੋਕੀਆਂ ਸਖ਼ਤ ਕੌਮੀ ਚੁਨੌਤੀਆਂ ਦੇ ਬਾਵਜੂਦ ਵੀ ਚੜ੍ਹਦੀ ਕਲਾ ਕਾਇਮ ਰੱਖਣੀ ਚਾਹੀਦੀ ਹੈ। ਕਿਉਂਕਿ ਸਾਡੇ ਕੋਲ ਇੰਨਾ ਉੱਚਾ-ਸੁੱਚਾ ਤੇ ਮਹਾਨ ਵਿਰਸਾ ਤੇ ਦਰਸ਼ਨ ਹੈ, ਅੱਜ ਸਾਨੂੰ ਦਹੇਜ, ਨਸ਼ੇ, ਮਾਦਾ ਭਰੂਣ ਹੱਤਿਆ ਤੇ ਪਤਿਤਪੁਣੇ ਦੇ ਖ਼ਿਲਾਫ ਉਸੇ ਦ੍ਰਿੜ੍ਹਤਾ ਨਾਲ ਲੜਨਾ ਚਾਹੀਦਾ ਹੈ ਜਿਹੜੀ ਦ੍ਰਿੜ੍ਹਤਾ ਸਾਡੇ ਮਹਾਨ ਸ਼ਹੀਦਾਂ ਨੇ ਦਰਸਾਈ ਹੈ।

ਅੱਜ ਸਾਨੂੰ ਸਤਿਗੁਰ ਦੇ ਉਪਦੇਸ਼ ਨੂੰ ਸਮਝਣ ਦੀ, ਵਿਚਾਰਨ ਦੀ ਤੇ ਉਸ 'ਤੇ ਅਮਲ ਕਰਨ ਦੀ ਲੋੜ ਹੈ, ਤਾਂ ਜੋ ਸਿੱਖਾਂ ਵਿਚ ਪੁਨਰ ਜਾਗ੍ਰਿਤੀ ਦੀ ਲਹਿਰ ਪੈਦਾ ਕੀਤੀ ਜਾ ਸਕੇ ਤੇ ਸਿੱਖੀ ਆਦਰਸ਼ਾਂ ਨੂੰ ਉਜਾਗਰ ਕੀਤਾ ਜਾ ਸਕੇ। ■

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਸੰਬੰਧਿਤ ਗੁਰਮੁਖੀ ਸਰੋਤ : ਸੰਖੇਪ ਜਾਣ-ਪਛਾਣ

*-ਡਾ. ਪਰਮਵੀਰ ਸਿੰਘ**

*-ਡਾ. ਕੁਲਵਿੰਦਰ ਸਿੰਘ*+

ਕਿਸੇ ਸ਼ਖ਼ਸੀਅਤ ਬਾਰੇ ਜਾਣਕਾਰੀ ਹਾਸਲ ਕਰਨ ਲਈ ਜ਼ਰੂਰੀ ਹੁੰਦਾ ਹੈ ਕਿ ਉਨ੍ਹਾਂ ਸਭ ਸਰੋਤਾਂ ਨੂੰ ਚੰਗੀ ਤਰ੍ਹਾਂ ਘੋਖਿਆ-ਪੜਤਾਲਿਆ ਜਾਵੇ, ਜਿਨ੍ਹਾਂ ਵਿਚ ਉਸ ਸੰਬੰਧੀ ਜ਼ਿਕਰ ਕੀਤਾ ਗਿਆ ਹੋਵੇ। ਸਹੀ ਸਮਝ ਹਾਸਿਲ ਕਰਨ ਲਈ ਸਾਡੇ ਕੋਲ ਸੰਬੰਧਿਤ ਸਰੋਤਾਂ ਦੀ ਮੌਜੂਦਗੀ ਅਤੇ ਸੱਚ-ਝੂਠ ਦਾ ਨਖੇੜਾ ਕਰਨ ਵਾਲੀ ਦ੍ਰਿਸ਼ਟੀ ਦਾ ਹੋਣਾ ਬਹੁਤ ਜ਼ਰੂਰ ਹੈ। ਇਨ੍ਹਾਂ ਦੋਵਾਂ ਵਿੱਚੋਂ ਦੂਸਰੀ ਦੀ ਮਹੱਤਤਾ ਤਾਂ ਹੀ ਹੈ ਜੇਕਰ ਸਾਡੇ ਕੋਲ ਸੰਬੰਧਿਤ ਸਰੋਤਾਂ ਦੀ ਸੂਚਨਾ ਹੋਵੇ ਤੇ ਉਹ ਸਾਡੀ ਪਹੁੰਚ ਵਿਚ ਹੋਣ। ਸੋ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸੰਬੰਧ ਵਿਚ ਕੋਈ ਵੀ ਰਾਏ ਪ੍ਰਗਟ ਕਰਨ ਤੋਂ ਪਹਿਲਾਂ ਸਾਡੇ ਲਈ ਜ਼ਰੂਰੀ ਹੈ ਕਿ ਅਸੀਂ ਉਨ੍ਹਾਂ ਨਾਲ ਸੰਬੰਧਿਤ ਸਮਗਰੀ ਬਾਰੇ ਪਹਿਲਾਂ ਜਾਣੂ ਹੋਈਏ ਅਤੇ ਫਿਰ ਨਿੱਠ ਕੇ ਅਧਿਐਨ ਕਰੀਏ। ਖੋਜਾਰਥੀਆਂ ਦੀ ਇਸ ਸਮੱਸਿਆ ਨੂੰ ਧਿਆਨ ਵਿਚ ਰਖਦੇ ਹੋਏ ਹਥਲਾ ਲੇਖ ਤਿਆਰ ਕੀਤਾ ਗਿਆ, ਜਿਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਸੰਬੰਧਿਤ ਗੁਰਮੁਖੀ ਸਰੋਤਾਂ ਸੰਬੰਧੀ ਜਾਣਕਾਰੀ ਸਾਂਝੀ ਕਰਨ ਦਾ ਯਤਨ ਕੀਤਾ ਗਿਆ ਹੈ। ਲੇਖ ਦੇ ਅਰੰਭ ਵਿਚ ਹੀ ਅਸੀਂ ਦੱਸ ਦੇਣਾ ਚਾਹੁੰਦੇ ਹਾਂ ਕਿ ਇਸ ਲੇਖ ਵਿਚ ਜਿਨ੍ਹਾਂ ਸਰੋਤਾਂ ਸੰਬੰਧੀ ਸੂਚਨਾ ਦਿੱਤੀ ਗਈ ਹੈ, ਉਨ੍ਹਾਂ ਨੂੰ ਅਸੀਂ ਆਪ ਵੇਖਿਆ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਸੰਬੰਧਿਤ ਗੁਰਮੁਖੀ ਸਰੋਤਾਂ ਨੂੰ ਅਸੀਂ ਤਿੰਨ ਭਾਗਾਂ ਵਿਚ ਵੰਡ ਸਕਦੇ ਹਾਂ :-

੧. ਹਥ-ਲਿਖਿਤ

੨.ਪੱਥਰ-ਛਾਪ

੩.ਪ੍ਰਕਾਸ਼ਿਤ

੧. ਹੱਥ-ਲਿਖਿਤ :

੧.੧ ਸ੍ਰੀ ਗੁਰਬੰਸ ਚੰਦ੍ਰੋਦਯ : ਗੁਰੂ ਬੰਸ ਦਾ ਵਰਣਨ ਕਰਨ ਵਾਲੇ ਅਨੇਕਾਂ ਸਰੋਤਾਂ ਵਿੱਚੋਂ 'ਸ੍ਰੀ ਗੁਰਬੰਸ ਚੰਦ੍ਰੋਦਯ' ਇਕ ਮਹੱਤਵਪੂਰਨ ਸਰੋਤ ਹੈ। ਇਸ ਗ੍ਰੰਥ ਦੀ ਰਚਨਾ ਬਾਵਾ ਅਮੀਰ ਦਾਸ ਜੀ ਨੇ ਕੀਤੀ ਸੀ। ਬਾਵਾ ਅਮੀਰ ਦਾਸ ਜੀ ਦੇ ਕਥਨ ਅਨੁਸਾਰ

**ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ। ਮੋ. +੯੧-੯੮੭੨੦੭੪੩੨੨*

*+ਸਹਾਇਕ ਪ੍ਰੋਫੈਸਰ, ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ। ਮੋ. +੯੧-੯੯੯੭੬੭੯੬੫੫*

ਉਨ੍ਹਾਂ ਨੇ ਮਜੀਠਾ ਨਿਵਾਸੀ ਸਰਦਾਰ ਲਹਿਣਾ ਸਿੰਘ ਦੀ ਪ੍ਰੇਰਨਾ ਸਹਿਤ ਇਸ ਗ੍ਰੰਥ ਦੀ ਰਚਨਾ ੧੯੪੩ ਈ. ਵਿਚ ਕੀਤੀ ਸੀ। ਇਸ ਗ੍ਰੰਥ ਦੀ ਪੜਚੋਲ ਕਰਨ ਉਤੇ ਸਹਿਜੇ ਹੀ ਪਤਾ ਲੱਗ ਜਾਂਦਾ ਹੈ ਕਿ ਇਹ ਗ੍ਰੰਥ ਅਸਲ ਵਿਚ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਕ੍ਰਿਤ ਭਾਈ ਕੇਸਰ ਸਿੰਘ ਛਿੱਬਰ ਦਾ ਹੀ ਵਾਰਤਕ ਰੂਪ ਹੈ। ਇਸ ਗ੍ਰੰਥ ਦਾ ਹਥ-ਲਿਖਿਤ ਖਰੜਾ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਦੇਹਰਾਦੂਨ ਦੀ ਲਾਇਬ੍ਰੇਰੀ ਵਿਚ ੧੦੪ ਨੰਬਰ ਉੱਪਰ ਸੁਰੱਖਿਅਤ ਹੈ। ਬਹੁਤ ਸੁੰਦਰ ਲਿਖਾਈ ਵਾਲੇ ਇਸ ਗ੍ਰੰਥ ਦੇ ਕੁੱਲ ੧੯੩ ਪੱਤਰੇ ਹਨ ਅਤੇ ਹਰ ਪੰਨੇ ਉਪਰ ੧੧ ਲਾਈਨਾਂ ਹਨ। ਪੱਤਰਾ ਨੰ. ੮੭ ਅ ਤੋਂ ੧੦੫ ੳ ਤਕ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਦਿੱਤੀ ਗਈ ਹੈ। ਇਨ੍ਹਾਂ ਪੱਤਰਿਆਂ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਜੀ ਸੰਬੰਧੀ ਜਾਣਕਾਰੀ ਦਿੰਦਿਆਂ ਵੀ ਪੱਤਰਾ ਨੰ. ੭੩ ੳ 'ਤੇ ਗੁਰੂ ਜੀ ਦੇ ਜਨਮ ਅਤੇ ਪੱਤਰਾ ਨੰ. ੭੮ ੳ 'ਤੇ ਗੁਰੂ ਜੀ ਦੇ ਵਿਆਹ ਸੰਬੰਧੀ ਜਾਣਕਾਰੀ ਦਿੱਤੀ ਗਈ ਹੈ।

੧.੨ ਚਤੁਜੁਗੀ : ਇਸ ਗ੍ਰੰਥ ਦੀ ਜਾਣਕਾਰੀ ਸਭ ਤੋਂ ਪਹਿਲਾਂ ਭਾਈ ਵੀਰ ਸਿੰਘ ਨੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਸੰਬੰਧੀ ਲਿਖੇ ਵਿਸ਼ੇਸ਼-ਨੋਟ ਵਿਚ ਦਿੱਤੀ ਸੀ। ਵਰਤਮਾਨ ਸਮੇਂ ਚਤੁਜੁਗੀ ਗ੍ਰੰਥ ਦੀ ਇੱਕੋ-ਇਕ ਹੱਥ-ਲਿਖਿਤ ਕਾਪੀ ਪ੍ਰਾਪਤ ਹੁੰਦੀ ਹੈ ਜੋ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ, ਦੀ ਲਾਇਬ੍ਰੇਰੀ ਵਿਚ ਖਰੜਾ ਨੰ. ੩੩੬ ਦੇ ਨਾਮ ਉੱਪਰ ਸੁਰੱਖਿਅਤ ਹੈ। ਇਸ ਗ੍ਰੰਥ ਵਿਚਲੀ ਸਾਮਗਰੀ ਤੋਂ ਪਤਾ ਚੱਲਦਾ ਹੈ ਕਿ ਇਹ ਖਰੜਾ ਲੇਖਕ ਦੀ ਮੂਲ ਰਚਨਾ ਹੈ। ਇਸ ਗ੍ਰੰਥ ਦਾ ਕਰਤਾ ਭਾਈ ਟੇਕ ਸਿੰਘ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਸਨ। ੧੨੭੪ ਪੰਨੇ ਦੇ ਇਸ ਵਿਸ਼ਾਲ ਕਾਵਿ-ਗ੍ਰੰਥ ਨੂੰ ਰਚਨਾਕਾਰ ਨੇ ਚਾਰ ਜੁਗਾਂ ਅਨੁਸਾਰ ਵਰਗੀਕ੍ਰਿਤ ਕੀਤਾ ਹੈ। ਇਸ ਗ੍ਰੰਥ ਦੇ ਕਲਿਜੁਗ ਵਾਲੇ ਭਾਗ ਵਿਚ ੨੨੨ ਪੱਤਰਿਆਂ (੪੪੪ ਪੰਨਿਆਂ) ਉੱਪਰ ਨਿਰੋਲ ਸਿੱਖ ਧਰਮ ਸੰਬੰਧੀ ਜਾਣਕਾਰੀ ਦਿਤੀ ਗਈ ਹੈ, ਜਿਨ੍ਹਾਂ ਵਿੱਚੋਂ ਪੱਤਰਾ ਨੰ ੩੭੬-ਅ ਤੋਂ ੩੯੪-ੳ ਤਕ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਦਿੱਤੀ ਗਈ ਹੈ। ਇਸ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਬਾਰੇ ਜੋ ਜ਼ਿਕਰ ਹੈ, ਉਸ ਦੀਆਂ ਕੁਝ ਘਟਨਾਵਾਂ ਇਤਿਹਾਸ ਅਨੁਸਾਰੀ ਹਨ ਅਤੇ ਕੁਝ ਇਤਿਹਾਸ, ਸਿਧਾਂਤ ਤੇ ਸਿੱਖ ਮਾਨਤਾਵਾਂ ਤੋਂ ਵਿਪਰੀਤ ਵੀ ਹਨ ਜਿਨ੍ਹਾਂ ਨੂੰ ਗੰਭੀਰਤਾ ਸਹਿਤ ਵਿਚਾਰਨ ਦੀ ਜ਼ਰੂਰਤ ਹੈ।

੧.੩ ਗੁਰ-ਪ੍ਰਣਾਲੀ : ਜ਼ਿਕਰਯੋਗ ਹੈ ਕਿ ਭਾਈ ਰਣਧੀਰ ਸਿੰਘ ਦੁਆਰਾ ਸੰਪਾਦਿਤ ਪੁਸਤਕ 'ਗੁਰ-ਪ੍ਰਣਾਲੀਆਂ' ਵਿਚ ਚਰਚਿਤ ਗੁਰ-ਪ੍ਰਣਾਲੀ ਸ਼ਾਮਲ ਨਹੀਂ ਹੈ। ਇਸ ਗੁਰ-ਪ੍ਰਣਾਲੀ ਦੇ ਕਰਤਾ ਸ੍ਰੀ ਠਾਕੁਰ ਦਯਾਲ ਦੇ ਸ਼ਾਗਿਰਦ ਗਿਆਨੀ ਗੁਰਮੁਖ ਸਿੰਘ ਹਨ। ਗੁਰੂ ਸਾਹਿਬਾਨ, ਉਨ੍ਹਾਂ ਦੇ ਮਹਿਲ ਅਤੇ ਸੰਤਾਨ ਬਾਰੇ ਜਾਣਕਾਰੀ ਦੇਣ ਹਿੱਤ ਗਿਆਨੀ ਗੁਰਮੁਖ ਸਿੰਘ ਜੀ ਨੇ ਇਸ ਗ੍ਰੰਥ ਦੀ ਰਚਨਾ ੧੯੬੦ ਈ. ਵਿਚ ਕੀਤੀ

ਸੀ। ਦੋਹਰਿਆਂ ਅਤੇ ਚੌਪਈਆਂ ਵਿਚ ਲਿਖੇ ਇਸ ਹੱਥ-ਲਿਖਿਤ ਗ੍ਰੰਥ ਦੀ ਇਕ ਕਾਪੀ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਦੀ ਲਾਇਬ੍ਰੇਰੀ ਵਿਚ ਖਰੜਾ ਨੰ. ੨੩ ਉਪਰ ਸੰਭਾਲੀ ਹੋਈ ਹੈ। ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਵਿਖੇ ਮੌਜੂਦ ਹਥ-ਲਿਖਿਤ 'ਭਾਈ ਕਨ੍ਹਯਾ ਸਿੰਘ, ਬੁੰਗਾ ਮਜੀਠੀਆ, ਅੰਮ੍ਰਿਤਸਰ ਵਾਲੀ ਹੱਥ-ਲਿਖਿਤ' ਦਾ ਉਤਾਰਾ ਹੈ ਜੋ ਦਿਨ ਬੁਧਵਾਰ, ੨ ਸਤੰਬਰ, ੧੯੩੧ ਈ. ਨੂੰ ਕੀਤਾ ਗਿਆ ਸੀ। ਇਸ ਹੱਥ-ਲਿਖਿਤ ਦੇ ਕੁੱਲ ੨੦ ਪੰਨੇ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੮ ਤੇ ੯ ਉੱਪਰ ਦਿੱਤੀ ਗਈ ਹੈ। ਇਸ ਗ੍ਰੰਥ ਵਿਚ ਗੁਰੂ ਜੀ ਦੇ ਜੀਵਨ ਨਾਲ ਸੰਬੰਧਿਤ ਸੰਖੇਪ ਜਿਹੀ ਜਾਣਕਾਰੀ ਹੈ, ਜੋ ਕਿ ਨਿਮਨਾਨੁਸਾਰ ਹੈ-

*ਦੋਹਰਾ*
*ਤੇਗ ਬਹਾਦਰ ਸੋਢਿ ਕੁਲ ਜਨਕ ਛਠਮ ਗੁਰ ਜਾਨ।*
*ਮਾਤ ਨਾਨਕੀ ਉਦਰ ਤੇ ਜਨਮ ਸੁਧਾਸਰ ਮਾਨ॥੩੯॥*
*ਚੌਪਈ॥*
*ਸੋਲਾਂ ਸੈ ਅਠਤਰਾ ਜਾਨ॥ ਮਘਰਸ ਸੁਦਿ ਥਿਤ ਦੂਜ ਪਛਾਨ।*
*ਮਘਰ ਇਕੀਸਮ ਸ਼ੁਕਰਵਾਰ॥ ਡੂਢ ਪਹਿਰ ਨਿਰ ਰਹੇ ਅਵਤਾਰ॥੪੦॥*
*ਬਰਖ ਤ੍ਰਿਤਾਲੀ ਚਾਰ ਮਹੀਨੇ॥ ਤੇਰਸ ਦਿਨ ਊਪਰ ਲੇਹੁ ਚੀਨੇ।*
*ਇਤੀ ਉਮਰ ਮੈ ਮਿਲੀ ਗੁਰਾਈ॥ ਆਗੇ ਗੁਰਤਾ ਸੁਨੀਏ ਭਾਈ॥੪੧॥*
*ਬਰਸ ਦੱਸ ਊਪਰ ਸਤ ਮਾਸ॥ ਦਿਨ ਇੱਕੀਸ ਔਰ ਪਰਗਾਸ।*
*ਸਾਰੀ ਉਮਰ ਚੁਰੰਜਾ ਬਰਸ॥ ਚਾਰ ਦਿਵਸ ਊਪਰ ਭਏ ਸਰਸ॥੪੨॥*
*ਸੰਮਤ ਸਤਰਾ ਸੈ ਬਤੀਸ॥ ਮੱਘਰ ਸੁਦੀ ਪੰਚਮੀ ਥੀਸ।*
*ਵੀਰਵਾਰ ਦੋ ਘੜੀ ਦੁਪਹਿਰ॥ ਦਿੱਲੀ ਸ਼ਹਿਰ ਭਇਓ ਬਡ ਕਹਿਰ॥੪੩॥*[੧]

੧.੪ ਪਾਤਕ ਪਤਨ ਪੰਚਾਸਿਕਾ : ਇਹ ਗ੍ਰੰਥ ਬਾਬਾ ਸੁਮੇਰ ਸਿੰਘ ਦੁਆਰਾ ਲਿਖਿਆ ਗਿਆ ਹੈ ਜੋ ਕਿ ਤਖਤ ਸ੍ਰੀ ਹਰਿਮੰਦਰ ਸਾਹਿਬ ਜੀ ਪਟਨਾ ਸਾਹਿਬ ਦੇ ਮਹੰਤ ਸਨ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਕੁਲ ਵਿੱਚੋਂ ਸਨ। ੧੯ ਪੱਤਰਿਆਂ ਦੀ ਇਸ ਛੋਟੀ ਜਿਹੀ ਰਚਨਾ ਵਿਚ ਦਸ ਗੁਰੂ ਸਾਹਿਬਾਨ ਦੀ ਉਪਮਾ ਅਤੇ ਉਪਕਾਰਾਂ ਬਾਰੇ ਕਬਿੱਤ ਲਿਖੇ ਗਏ ਹਨ। ਪੱਤਰਾ ਨੰ. ੯ ਓ ਤੋਂ ੧੦ ਓ ਤਕ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਉਸਤਤੀ ਵਰਣਨ ਕੀਤੀ ਗਈ ਹੈ। ਇਹ ਗ੍ਰੰਥ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਦੀ ਲਾਇਬ੍ਰੇਰੀ ਵਿਚ ਖਰੜਾ ਨੰ. ੧੨੮ ਉੱਪਰ ਸੰਭਾਲਿਆ ਹੋਇਆ ਹੈ। ਬਾਬਾ ਸੁਮੇਰ ਸਿੰਘ ਜੀ ਨੇ ਇਸ ਗ੍ਰੰਥ ਦੀ ਰਚਨਾ ਸੰਮਤ ੧੯੫੨ (੧੮੯੫) ਵਿਚ ਪਾਤਕ ਦੇ ਪਤਨ ਹਿਤ ਗੁਰ-ਉਸਤਤੀ ਲਿਖ ਕੇ ਕੀਤੀ ਸੀ। 'ਅਥ ਨਵਮੀ ਪਾਤਸਾਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਕੋ ਬਰਨਨ' ਸਿਰਲੇਖ ਅਧੀਨ ਕਵੀ

ਨੇ ਗੁਰੂ ਜੀ ਦੀ ਉਸਤਤੀ ਦੇ ਦੋ ਕਬਿਤ ਲਿਖੇ ਹਨ। ਨਮੂਨੇ ਲਈ ਇਕ ਕਬਿਤ ਵੇਖਿਆ ਜਾ ਸਕਦਾ ਹੈ :

*॥ਕਬਿਤ॥*

*ਰਹਤੋ ਨ ਜਗ ਮੈ ਧਰਮ ਕੋ ਕਰਮ ਨੈਕ, ਕਹਤੋ ਨ ਕੋਊ ਬੇਦ ਕੌਨ ਕਾ ਕੋ ਕੀਨੋ ਹੈ।*

*ਸਹਤੋ ਨ ਕੋਊ ਤਜੋਂ ਹੀ ਬ੍ਰਿਤਾਦਿ ਕਸ੍ਰਨ ਕੋ, ਲਹਤੋ ਨ ਕੋਊ ਮੁਕ੍ਰ ਪਦ ਜੋ ਪ੍ਰਬੀਨੋ ਹੈ॥*

*ਸੁਮੇਰੇ ਸਹਰਿ ਕਹੈ ਦਹਤੋ ਨ ਪਾਪ ਕਾ ਕੋ, ਬਿਪ੍ਰਨ ਕੋ ਚਹਤੋ ਨ ਦਾਨ ਕੋਊ ਦੀਨੋ ਹੈ।*

*ਕੋਊ ਨ ਉਮਹਿਤੋ ਸੁ ਲੈਬੇ ਹਰਿ ਨਾਮ ਜੌ ਪੈ, ਗੁਰੂ ਤੇਗ ਬੀਰ ਅਵਤਾਰ ਨਾਹਿ ਲੀਨੋ ਹੈ॥੧॥੨੯॥*

੨. ਪੱਥਰ-ਛਾਪ :

੨.੧ ਸ੍ਰੀ ਗੁਰਕੀਰਤਿ ਕਬਿਤਾਵਲੀ : 'ਸ੍ਰੀ ਗੁਰਕੀਰਤਿ ਕਬਿਤਾਵਲੀ' ਬਾਬਾ ਸੁਮੇਰ ਸਿੰਘ ਦਾ ਬ੍ਰਿਜ ਭਾਸ਼ਾ ਵਿਚ ਲਿਖਿਆ ਦੁਰਲਭ ਗ੍ਰੰਥ ਹੈ ਜੋ ਕਿ ਉਨ੍ਹਾਂ ਵੱਲੋਂ ਸੰਮਤ ੧੯੪੩ ਨੂੰ ਤਿਆਰ ਕਰ ਕੇ ਪੱਥਰ-ਛਾਪੇ ਵਿਚ ਛਪਵਾਇਆ ਗਿਆ ਸੀ। ੮੮ ਪੰਨਿਆਂ ਦੇ ਇਸ ਗ੍ਰੰਥ ਵਿਚ ਦਸ ਗੁਰੂ ਸਾਹਿਬਾਨ ਸੰਬੰਧੀ ਸੰਖੇਪ ਜਾਣਕਾਰੀ ਦਿੱਤੀ ਗਈ ਹੈ। ਗ੍ਰੰਥ ਨੂੰ ਲਿਖਣ ਲਈ ਦੋਹਾ ਤੇ ਕਬਿਤ ਛੰਦ ਵਰਤੇ ਗਏ। ਗੁਰੂ ਸਾਹਿਬਾਨ ਦੀ ਕੀਰਤੀ ਕਬਿਤ ਛੰਦ ਵਿਚ ਲਿਖੇ ਹੋਣ ਕਰਕੇ ਹੀ ਇਸ ਗ੍ਰੰਥ ਦਾ ਨਾਮ 'ਸ੍ਰੀ ਗੁਰਕੀਰਤਿ ਕਬਿਤਾਵਲੀ' ਰੱਖਿਆ ਗਿਆ ਹੈ। ਗ੍ਰੰਥ ਦੇ ਪੰਨਾ ਨੰਬਰ ੫੭ ਤੋਂ ੬੧ ਤਕ ਸ੍ਰੀ ਗੁਰੂ ਤੇਗ ਬਹਾਦਰ ਜੀ ਬਾਰੇ ਜਾਣਕਾਰੀ ਦਿੱਤੀ ਗਈ ਹੈ। ਜਾਣਕਾਰੀ ਦਾ ਮੁੱਖ ਵਿਸ਼ਾ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਬਕਾਲਾ ਸਾਹਿਬ ਵਿਖੇ ਗੁਰੂ ਵਜੋਂ ਪ੍ਰਗਟ ਹੋਣਾ ਅਤੇ ਪੂਰਬ ਦੀ ਯਾਤਰਾ ਹੈ। ਨਮੂਨੇ ਲਈ ਇਕ ਕਬਿਤ ਵੇਖਿਆ ਜਾ ਸਕਦਾ ਹੈ-

*ਜਾਨਤ ਹੌ ਜੀ ਕੀ ਕਰੈ ਕਾਮਨਾਂ ਜੋ ਨੀਕੀ, ਸਾਰ ਮਾਤ ਕੀਨ ਤੀਕੀ ਕਛੂ ਧਜਾਨ ਮੈ ਪਰੇ ਰਹੈ।*

*ਸਬਦ ਕੋ ਪ੍ਰੇਮੀ ਨੇਮੀ ਨਿਰਖ ਪਰਖਿ ਆਪ, ਤਾਸੋ ਕਛੂ ਸਹ ਰਖ ਚਰਚਾ ਕਰੇ ਰਹੈ॥*

*ਸਾਚੇ ਪਾਤਿਸਾਹ ਸਾਂਚੇ ਗੁਰੂ ਹਰਿਗੋਬਿੰਦ ਕੇ, ਪੁਤ੍ਰ ਪ੍ਰਿਯੋ ਮਾਤਾ ਨਾਨਕੀ ਤੇ ਸੋ ਖਰੇ ਰਹੈ।*

*ਗੁਰ ਤੌਂ ਅਨੇਕ ਪੈ ਬਿਬੇਕ ਧਨ ਹੀ ਕੋ ਏਕ, ਸਾਚੀ ਗੁਰਤਾ ਕੀ ਟੇਕ ਨੇਕ ਏਧਰੇ ਰਹੈਂ॥੫॥*

੨.੨ ਗੁਰਮਤ ਪੰਚਾਂਗ: 'ਗੁਰਮਤ ਪੰਚਾਂਗ' ਭਾਈ ਨਿਹਾਲ ਸਿੰਘ (ਰਚਾਇਤਾ 'ਕਵਿੰਦ੍ਰ ਪ੍ਰਕਾਸ') ਦੀ ਰਚਨਾ ਹੈ ਜੋ ਕਿ ਸ੍ਰੀ ਅੰਮ੍ਰਿਤਸਰ ਜੀ ਦੇ ਸਰੋਵਰ ਉਪਰ ਬਣੇ ਸੋਲਹਾ ਵਾਲੇ ਬੁੰਗੇ ਦੇ ਮਹੰਤ ਸਨ। ਇਹ ਗ੍ਰੰਥ ਉਨ੍ਹਾਂ ਨੇ 'ਸੰਮਤ ਸ੍ਰੀ ਨਾਨਕ ਜੀ ੪੧੧ ਕਤਕੋ ੧ ਬੁਧਵਾਰ' ਅਨੁਸਾਰ ੧੯੮੦ ਈ. ਵਿਚ ਤਿਆਰ ਕੀਤਾ ਸੀ ਜੋ ਮਤਬਾ ਚਸਮੈ ਨੂਰ, ਬਾਜਾਰ ਮਾਈ ਸੇਵਾ, ਅੰਮ੍ਰਿਤਸਰ ਤੋਂ ਸੰਮਤ ੧੯੪੧ (੧੯੮੪ ਈ.)

ਵਿਚ ਛਾਪਿਆ ਗਿਆ। ਇਸ ਰਚਨਾ ਵਿਚ ਗੁਰੂ ਸਾਹਿਬਾਨ ਸੰਬੰਧੀ ਜੋ ਜਾਣਕਾਰੀ ਦਿੱਤੀ ਗਈ ਹੈ, ਉਹ ਸਰੂਪ ਦੇ ਪੱਖੋਂ ਗੁਰ-ਪ੍ਰਨਾਲੀਆਂ ਨਾਲ ਮੇਲ ਖਾਂਦੀ ਹੈ। ਇਸ ਪੁਸਤਕ ਦੇ ਪੰਨਾ ਨੰ. ੭ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਦਿੱਤੀ ਗਈ ਹੈ, ਜੋ ਇਸ ਪ੍ਰਕਾਰ ਹੈ- "ਨਾਵੀ ਪਾਤਸਾਹੀ ੯ ਸੰਮਤ ੧੬੭੮ ਮਘਰ ਸੁਦੀ ੨ ਗੁਰੂ ਤੇਗ ਬਹਾਦਰ ਜੀ ਜਨਮੇਂ ਸੋਢੀ ਕੁਲ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਮਾਤਾ ਨਾਨਕੀ ਜੀ ਮਹੀਨੇ ਦੀ ੩੦ ਸੁਕਰਵਾਰ ਢਾਈ ਪਹਿਰ ਰਾਤ ਗਏ ਵੈਸਾਖ ਨਖ੍ਤ੍ਰ ਮੈ ਅੰਮ੍ਰਿਤਸਰ ਗੁਰੂ ਕੇ ਮਹਿਲੀ ਸੰਮਤ ੧੮੯੬[੨] (ਸਹੀ ਤਾਰੀਖ ਸੰਮਤ ੧੬੮੯) ਕਰਤਾਰਪੁਰ ਮੈ ਬਿਵਾਹੇ ਲਾਲ ਚੰਦ ਸਹੁਰਾ ਬਿਸਨ ਕੌਰ ਸਸ ਜਾਤ ਸੁਭਿਖੀ ਮਹਿਲ ਕਾ ਨਾਮ ਗੁਜਰੀ ਸੰਮਤ ੧੭੨੧ ਚੇਤ੍ਰ ਸੁਦੀ ੧੩ ਗਦੀ ਪੈ ਬਿਰਾਜੇ ਭਾਦ੍ਰੋ ਵਦੀ ੩ ਮਖਣ ਸਾਹ ਮਿਲੇ ਗੁਰੂ ਲਾਧੋ ਕਹ ਸੰਮਤ ੧੭੨੨ ਤੀਰਥ ਯਾਤ੍ਰਾ ਕਰੀ ਸੰਮਤ ੧੭੩੨ ਮਘਰ ਸੁਦੀ ੫ ਵੀਰਵਾਰ ਦੋ ਘੜੀ ਉਪਰੰਦ ਦੁਪਹਿਰ ਕੋ ਜੋਤੀ ਮੈ ਜੋਤ ਸਮਾਏ (ਸ਼ਹੀਦ ਹੋਏ) ਦਿਲੀ ਮੈ ਸੀਸ ਗੰਜ ਹੈ ਜਹਾ ਧੜ ਕਾ ਸਸਕਾਰ ਲਬਾਣਿਓਂ ਨੇ ਕੀਆ ਸੋ ਰਕਾਬ ਗੰਜ ਹੈ"

੨.੩ ਪੰਥ ਪ੍ਰਕਾਸ਼ : ਇਹ ਗ੍ਰੰਥ ਪੰਥ ਪ੍ਰਸਿੱਧ ਵਿਦਵਾਨ ਗਿਆਨੀ ਗਿਆਨ ਸਿੰਘ ਜੀ ਦਾ ਹੈ। ਹਾਲਾਂਕਿ ਇਸ ਗ੍ਰੰਥ ਨੂੰ ਪ੍ਰਕਾਸ਼ਿਤ ਗ੍ਰੰਥਾਂ ਦੀ ਲੜੀ ਅਧੀਨ ਵਿਚਾਰਿਆ ਜਾਣਾ ਸੀ, ਕਿਉਂਕਿ ਇਹ ਇਕ ਨਾਲੋਂ ਵਧ ਥਾਂਵਾਂ ਤੋਂ ਪ੍ਰਿੰਟਿੰਗ-ਪ੍ਰੈਸ ਵਿਚ ਛਪ ਚੁਕਿਆ ਹੈ[੩] , ਪਰ ਅਸੀਂ ਇਸ ਗ੍ਰੰਥ ਦੀ ਸੂਚਨਾ ਪੱਥਰ-ਛਾਪ ਅਧੀਨ ਇਸ ਲਈ ਦੇ ਰਹੇ ਹਾਂ ਕਿਉਂਕਿ ਇਸ ਦੇ ਪੱਥਰ-ਛਾਪੇ ਵਾਲੇ ਪਾਠ ਨੂੰ ਹੀ ਵਿਦਵਾਨ ਠੀਕ ਮੰਨਦੇ ਹਨ ਅਤੇ ਬਾਕੀਆਂ ਵਿਚ ਰਲਾ ਪਿਆ ਹੋਣ ਦੀ ਗੱਲ ਆਖਦੇ ਹਨ। ਗਿਆਨੀ ਜੀ ਨੇ ਇਹ ਗ੍ਰੰਥ ੧੮੮੦ ਈ. ਦੇ ਆਸ-ਪਾਸ ਤਿਆਰ ਕੀਤਾ ਸੀ ਜੋ ਕਿ 'ਮਤਬਾ ਰਸਮੈ ਨੂਰ, ਅੰਮ੍ਰਿਤਸਰ' ਵਿਖੇ ੧੮੮੯ ਵਿਚ ਛਪਿਆ ਸੀ। ਇਸ ਗ੍ਰੰਥ ਦਾ ਮੁੱਖ ਵਿਸ਼ਾ 'ਗੁਰੂ ਸਾਹਿਬਾਨ ਅਤੇ ਖਾਲਸੇ ਦਾ ਇਤਿਹਾਸ' ਵਰਣਨ ਕਰਨਾ ਹੈ। ਇਸ ਵੱਡ-ਅਕਾਰੀ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੧੧੦ ਤੋਂ ੧੧੯ ਤਕ ਦੇਖੀ ਜਾ ਸਕਦੀ ਹੈ। ਇਸ ਗ੍ਰੰਥ ਵਿਚ ਗੁਰੂ ਸਾਹਿਬ ਦੇ ਸਮੁੱਚੇ-ਜੀਵਨ ਦਾ ਸੰਖੇਪ ਵਰਣਨ ਕਰਨ ਦਾ ਯਤਨ ਕੀਤਾ ਗਿਆ ਹੈ ਅਤੇ ਔਰੰਗਜ਼ੇਬ ਦੀ ਧਾਰਮਿਕ ਨੀਤੀ ਦਾ ਬਾਖ਼ੂਬੀ ਵਰਣਨ ਹੈ, ਜਿਸ ਵਿੱਚੋਂ ਇਕ ਵੰਨਗੀ ਇਸ ਪ੍ਰਕਾਰ ਹੈ :

*ਨਿਗਮਾਗਨ ਜੇਤੇ ਲੋਪੇ ਤੇਤੇ ਨਹਿ ਕੋ ਚੇਤੇ ਕਰਨ ਪਰੇ।*
*ਤੀਰਥ ਲੁਪਵਾਏ ਪਰਬ ਹਟਾਏ ਜੋ ਜਨ ਨਾਏ ਕਰਾ ਭਰੇ॥*
*ਪੌਰਾਨ ਨ ਪਰਚਾ ਨਹਿ ਸੁਰ ਅਰਚਾ ਸੰਤਨ ਚਰਚਾ ਕੋਇ ਕਹੀਂ।*
*ਈਸ੍ਵਰ ਕਾ ਭਜਨਾ ਪਿਤਰਨ ਜਜਨਾ ਸੰਗਤ ਸਜਨਾ ਹੋਇ ਨਹੀ॥*
*ਜੋ ਬੈਦਕ ਰੀਤੀ ਹੁਤੀ ਸੁਨੀਤੀ ਪਰਮ ਪੁਨੀਤੀ ਸਭ ਖੋਈ।*
*ਮਹਿਜਦ ਆਪਾਰੀ ਜਿਤ ਕਿਤ ਭਾਰੀ ਧਰ ਪਰ ਸਾਰੀ ਤਬ ਹੋਈ॥*

੩. ਪ੍ਰਕਾਸ਼ਿਤ : ਪ੍ਰਕਾਸ਼ਿਤ ਸਹਿਤ ਸੰਬੰਧੀ ਜਾਣਕਾਰੀ ਨੂੰ ਅਸੀਂ ਹੋਰ ਸੰਖੇਪ ਕਰਨ ਦਾ ਯਤਨ ਕਰਾਂਗੇ, ਕਿਉਂਕਿ ਇਕ ਤਾਂ ਇਹ ਗ੍ਰੰਥ ਆਸਾਨੀ ਨਾਲ ਉਪਲਬਧ ਹੋ ਜਾਂਦੇ ਹਨ, ਦੂਸਰਾ ਇਨ੍ਹਾਂ ਦੇ ਸੰਪਾਦਕਾਂ ਵੱਲੋਂ ਗ੍ਰੰਥਾਂ ਦੇ ਵੱਖ-ਵੱਖ ਪਹਿਲੂਆਂ ਸੰਬੰਧੀ ਜਾਣਕਾਰੀ ਹਿੱਤ ਲੰਮੀ ਭੂਮਿਕਾ ਲਿਖੀ ਗਈ ਹੈ। ਪ੍ਰਕਾਸ਼ਿਤ ਸਰੋਤਾਂ ਨੂੰ ਅਸੀਂ ਇਨ੍ਹਾਂ ਦੀਆਂ ਵੰਨਗੀਆਂ ਬਣਾ ਕੇ ਜਾਣਨ ਦਾ ਯਤਨ ਕਰਾਂਗੇ।

੩.੧ ਸਮਕਾਲੀ-ਸਾਹਿਤ : ਇਸ ਸਾਹਿਤਕ ਵੰਨਗੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਬਾਰੇ ਜਾਣਕਾਰੀ ਦੇਣ ਵਾਲੇ ਸਾਡੇ ਕੋਲ ਪੰਜ ਸਰੋਤ ਹਨ- ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਦਸਮ ਗ੍ਰੰਥ ਸਾਹਿਬ, ਜੋਤਿ ਬਿਗਾਸ (ਭਾਈ ਨੰਦ ਲਾਲ),ਵਾਰ (ਭਾਈ ਗੁਰਦਾਸ ਦੂਜਾ) ਅਤੇ ਸ੍ਰੀ ਗੁਰ ਸੋਭਾ (ਕਵੀ ਸੈਨਾਪਤਿ)। ਇਹ ਪੰਜੇ ਸਰੋਤ ਕਿਸੇ ਜਾਣ-ਪਛਾਣ ਦੇ ਮੁਥਾਜ ਨਹੀਂ ਹਨ। ਸੋ ਸ੍ਰੀ ਗੁਰੂ ਤੇਗ ਬਹਾਦਰ ਜੀ ਬਾਰੇ ਜਾਣਕਾਰੀ ਦੇਣ ਵਾਲਾ ਮੁਢਲਾ ਸਰੋਤ ਸਾਡੇ ਕੋਲ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ, ਜਿਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੁਆਰਾ ਉਚਾਰੇ ੫੯ ਸ਼ਬਦ[੪] ਅਤੇ ੫੭ ਸਲੋਕ[੫] ਦਰਜ ਹਨ। ਇਨ੍ਹਾਂ ਦਾ ਵਿਸ਼ਾ ਅਧਿਆਤਮਕ ਹੈ, ਭਾਵ ਇਨ੍ਹਾਂ ਵਿਚ ਸਾਨੂੰ ਗੁਰੂ ਜੀ ਦੇ ਜੀਵਨ-ਬ੍ਰਿਤਾਂਤ ਸੰਬੰਧੀ ਹਵਾਲੇ ਪ੍ਰਾਪਤ ਨਹੀਂ ਹੁੰਦੇ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੁਆਰਾ ਉਚਾਰਿਆ ਸਾਡੇ ਕੋਲ ਇਹ ਕੇਵਲ ਇੱਕੋ ਸਰੋਤ ਹੈ।

ਦੂਜਾ ਅਹਿਮ ਸਰੋਤ ਸਾਡੇ ਕੋਲ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 'ਸ੍ਰੀ ਦਸਮ ਗ੍ਰੰਥ' ਹੈ, ਜਿਸਦੇ ਬਚਿਤ੍ਰ-ਨਾਟਕ ਵਾਲੇ ਭਾਗ ਵਿਚ 'ਕਵਿ ਬੰਸ ਵਰਣਨ' ਸਿਰਲੇਖ ਅਧੀਨ ਗੁਰੂ ਜੀ ਨੇ ਆਪਣੇ ਗੁਰੂ-ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਦਾ ਵਰਣਨ ਕੀਤਾ ਹੈ ਜੋ ਕਿ ਪੰਜਵੇਂ ਅਧਿਆਇ, ਬੰਦ ਨੰ. ੧੨ ਤੋਂ ੧੬ ਤਕ ਸੁਸ਼ੋਭਿਤ ਹੈ।[੬]

ਇਸ ਲੜੀ ਵਿਚ ਤੀਸਰਾ ਸਰੋਤ ਸਾਡੇ ਕੋਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਭਾਈ ਨੰਦ ਲਾਲ ਜੀ ਦੁਆਰਾ ਲਿਖਿਆ ਜੋਤਿ ਬਿਗਾਸ (ਪੰਜਾਬੀ) ਹੈ। 'ਦਸ ਗੁਰੂ ਇਕ ਜੋਤਿ' ਦੇ ਸਿਧਾਂਤ ਦਾ ਜ਼ਿਕਰ ਕਰਦਿਆਂ ਭਾਈ ਸਾਹਿਬ ਨੇ ਆਪਣੀ ਇਸ ਰਚਨਾ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਬਾਰੇ ਇਕ ਬੰਦ ਲਿਖਿਆ ਹੈ- *"ਸੋ ਗੁਰ ਤੇਗ਼ ਬਹਾਦੁਰ ਸਤਿ ਸਰੂਪਨਾ॥ ਸੋ ਗੁਰੂ ਗੋਬਿੰਦ ਸਿੰਘ ਹਰਿ ਕਾ ਰੂਪਨਾ॥੩੦॥"*[੭]

ਭਾਈ ਗੁਰਦਾਸ (ਦੂਜਾ)[੮] ਦੀ ਵਾਰ ਸਾਡੇ ਕੋਲ ਚੌਥਾ ਅਹਿਮ ਸਰੋਤ ਹੈ। ਇਸ ਕਵੀ ਦੇ ਨਾਮ ਨਾਲ 'ਦੂਜਾ' ਇਸ ਕਰਕੇ ਲਿਖ ਦਿੱਤਾ ਗਿਆ ਹੈ ਤਾਂ ਕਿ ਕਿਸੇ ਨੂੰ ਭੁਲੇਖਾ ਨਾ ਪਵੇ, ਕਿਉਂਕਿ ਇਸ ਦੀ ਵਾਰ, ਆਦਿ ਬੀੜ ਦੇ ਲਿਖਾਰੀ ਭਾਈ ਗੁਰਦਾਸ ਜੀ ਦੀਆਂ ਰਚਨਾਵਾਂ 'ਵਾਰਾਂ ਤੇ ਕਬਿਤ ਸਵਈਏ' ਦੇ ਪਿੱਛੇ ਹੀ ਛਪਦੀ ਰਹੀ ਹੈ। ਇਸ ਕਵੀ ਨੇ ਗੁਰੂ ਸ੍ਰੀ ਤੇਗ ਬਹਾਦਰ ਜੀ ਦੀ ਸ਼ਹਾਦਤ ਬਾਰੇ

ਆਪਣੀ ਵਾਰ ਵਿਚ ਕੁਝ ਬੰਦ ਲਿਖੇ ਹਨ।[੯]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ, ਕਵੀ ਸੈਨਾਪਤਿ ਦੁਆਰਾ ਲਿਖੇ ਗ੍ਰੰਥ 'ਸ੍ਰੀ ਗੁਰ ਸੋਭਾ' ਨੂੰ ਵੀ ਅਸੀਂ ਇਸੇ ਲੜੀ ਵਿਚ ਵਿਚਾਰ ਸਕਦੇ ਹਾਂ, ਜਿਸਦਾ ਰਚਨਾ-ਕਾਲ ਵਿਦਵਾਨਾਂ ਨੇ ਸੰਮਤ ੧੭੫੮-੧੭੬੮ ਦੌਰਾਨ ਮੰਨਿਆ ਹੈ। ਇਸ ਗ੍ਰੰਥ ਦਾ ਮੁੱਖ ਵਿਸ਼ਾ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਬ੍ਰਿਤਾਂਤ' ਹੈ। ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਵਿਖੇ ਇਸ ਗ੍ਰੰਥ ਦਾ ਖਰੜਾ ਹੋਣ ਬਾਰੇ ਸੂਚਨਾ ਮਿਲਦੀ ਹੈ ਅਤੇ ਇਹ ਗ੍ਰੰਥ ਹੁਣ ਤਕ ਤਿੰਨ ਥਾਂਵਾਂ ਤੋਂ ਪ੍ਰਕਾਸ਼ਿਤ ਵੀ ਹੋ ਚੁਕਿਆ ਹੈ।[੧੦] ਡਾ. ਗੰਡਾ ਸਿੰਘ ਦੁਆਰਾ ਸੰਪਾਦਿਤ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੩ 'ਤੇ ਦਰਜ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦੇ ਸੰਬੰਧ ਵਿਚ ਵਿਸ਼ੇਸ਼ ਤੌਰ 'ਤੇ ਵਰਤੀਆਂ ਜਾਣ ਵਾਲੀਆਂ ਤੁਕਾਂ "ਪ੍ਰਗਟ ਭਏ ਗੁਰ ਤੇਗ ਬਹਾਦਰ। ਸਗਲ ਸ੍ਰਿਸਟੀ ਪੈ ਢਾਪੀ ਚਾਦਰ। ਕਰਮ ਧਰਮ ਕੀ ਜਿਨਿ ਪਤਿ ਰਾਖੀ। ਅਟਲ ਕਰੀ ਕਲਯੁਗ ਮੈਂ ਸਾਖੀ।" ਇਸੇ ਗ੍ਰੰਥ ਵਿਚ ਦਰਜ ਹਨ।

੩.੨ ਗੁਰਬਿਲਾਸ ਸਾਹਿਤ : ਇਸ ਲੜੀ ਵਿਚ ਗੁਰੂ ਤੇਗ ਬਹਾਦਰ ਜੀ ਬਾਰੇ ਜਾਣਕਾਰੀ ਦੇਣ ਵਾਲਾ ਸਾਡੇ ਕੋਲ ਪਹਿਲਾ ਸਰੋਤ ਹੈ ਕਵੀ ਸੁਖਾ ਸਿੰਘ ਦਾ 'ਗੁਰਬਿਲਾਸ ਪਾਤਸਾਹੀ ੧੦'। ਇਹ ਗ੍ਰੰਥ ੧੮੫੪ ਬਿ. (੧੭੯੭ ਈ.) ਨੂੰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ (ਸ੍ਰੀ ਅਨੰਦਪੁਰ ਸਾਹਿਬ) ਵਿਖੇ ਲਿਖਿਆ ਗਿਆ ਸੀ। ਇਸ ਗ੍ਰੰਥ ਦਾ ਮੁੱਖ ਵਿਸ਼ਾ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਬ੍ਰਿਤਾਂਤ' ਲਿਖਣਾ ਹੈ। ਇਸ ਗ੍ਰੰਥ ਦੀਆਂ ਹੱਥ-ਲਿਖਿਤ ਕਾਪੀਆਂ ਅੱਜ ਵੀ ਕਈ ਥਾਂਵਾਂ 'ਤੇ ਮੌਜੂਦ ਹਨ[੧੧] ਅਤੇ ਇਹ ਗ੍ਰੰਥ ਵੱਖ-ਵੱਖ ਸੰਪਾਦਕਾਂ ਦੁਆਰਾ ਵਿਧੀਵਤ ਛਾਪਿਆ ਹੋਇਆ ਵੀ ਮਿਲ ਜਾਂਦਾ ਹੈ।[੧੨] ਡਾ. ਗੁਰਸ਼ਰਨ ਕੌਰ ਜੱਗੀ ਦੁਆਰਾ ਸੰਪਾਦਿਤ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ, ਜਿਵੇਂ ਬਾਬਾ ਬਕਾਲਾ ਦਾ ਪ੍ਰਸੰਗ, ਮਾਖੋਵਾਲ ਨਗਰ ਵਸਾਉਣਾ, ਪੂਰਬ ਦੀ ਯਾਤਰਾ ਆਦਿ, ਪੰਨਾ ਨੰ. ੭-੨੯ ਅਤੇ ੬੨-੬੭ ਤਕ ਦੇਖੀ ਜਾ ਸਕਦੀ ਹੈ।

ਦੂਸਰਾ 'ਗੁਰਬਿਲਾਸ ਪਾਤਸ਼ਾਹੀ ੧੦' ਭਾਈ ਕੁਇਰ ਸਿੰਘ ਦਾ ਹੈ ਜੋ ਕਿ ਸੰਮਤ ੧੮੦੮ (੧੭੫੧ ਈ.) ਵਿਚ ਲਿਖਿਆ ਗਿਆ ਸੀ। ਇਸ ਗ੍ਰੰਥ ਦਾ ਮੁੱਖ ਵਿਸ਼ਾ ਵੀ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਬ੍ਰਿਤਾਂਤ' ਲਿਖਣਾ ਹੈ। ਇਸ ਗ੍ਰੰਥ ਦੇ ਹੱਥ-ਲਿਖਿਤ ਸਰੂਪ ਕਈ ਥਾਂਵਾਂ ਉੱਪਰ ਹੋਣ ਦੀ ਸੂਚਨਾ ਵੀ ਮਿਲਦੀ ਹੈ[੧੩] ਅਤੇ ਇਹ ਗ੍ਰੰਥ ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਸੰਪਾਦਿਤ ਕਰ ਕੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਤੋਂ (ਦਸੰਬਰ ੧੯੬੮) ਛਪਵਾਇਆ ਵੀ ਹੈ। ਸੰਪਾਦਿਤ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੩ 'ਤੇ ੪ ਉੱਪਰ ਦਰਜ ਹੈ। ਗ੍ਰੰਥ ਵਿਚ ਗੁਰੂ ਸਾਹਿਬ ਦੀ ਉਪਮਾ, ਪੂਰਬ ਦੀ ਯਾਤਰਾ ਅਤੇ ਸ਼ਹਾਦਤ ਬਾਰੇ ਸੰਖੇਪ ਵਰਣਨ ਹੈ।

ਗੁਰਬਿਲਾਸ ਸਾਹਿਤ ਦਾ ਤੀਜਾ ਸਰੋਤ ਸਾਡੇ ਕੋਲ 'ਗੁਰ ਬਿਲਾਸ ਪਾਤਸ਼ਾਹੀ-੬' ਹੈ ਜੋ ਕਿ ਸੰਮਤ ੧੭੭੫ (੧੭੧੮ ਈ.) ਵਿਚ ਲਿਖਿਆ ਗਿਆ ਸੀ। ਇਸ ਗ੍ਰੰਥ ਦਾ ਮੁੱਖ ਵਿਸ਼ਾ 'ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜੀਵਨ-ਵਰਣਨ' ਕਰਨਾ ਹੈ। ਇਸ ਗ੍ਰੰਥ ਦੇ ਚਾਰ ਹੱਥ-ਲਿਖਿਤ ਖਰੜੇ ਹੋਣ ਦੀ ਸੂਚਨਾ ਵੱਖ-ਵੱਖ ਸੰਪਾਦਕਾਂ ਦੁਆਰਾ ਦਿੱਤੀ ਗਈ ਹੈ।[੧੪] ਹੁਣ ਤਕ ਇਹ ਗ੍ਰੰਥ ਕਈ ਥਾਂਵਾਂ ਤੋਂ ਛਪ ਚੁਕਿਆ ਹੈ।[੧੫] ਡਾ. ਗੁਰਮੁਖ ਸਿੰਘ ਦੁਆਰਾ ਸੰਪਾਦਿਤ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੬੩੮ ਤੋਂ ੬੩੯, ੭੬੨ ਤੋਂ ੭੭੦ ਅਤੇ ੪੫੨ ਤੇ ੪੫੫ ਉੱਪਰ ਦੇਖੀ ਜਾ ਸਕਦੀ ਹੈ। ਇਸ ਗ੍ਰੰਥ ਵਿੱਚੋਂ ਸਾਨੂੰ ਗੁਰੂ ਸਾਹਿਬ ਦੇ ਜਨਮ, ਸਗਾਈ ਅਤੇ ਵਿਆਹ ਸੰਬੰਧੀ ਸੂਚਨਾ ਮਿਲ ਜਾਂਦੀ ਹੈ।

ਕਵੀ ਸੇਵਾ ਸਿੰਘ ਕ੍ਰਿਤ 'ਸ਼ਹੀਦ ਬਿਲਾਸ ਭਾਈ ਮਨੀ ਸਿੰਘ' ਗ੍ਰੰਥ ਨੂੰ ਵੀ ਅਸੀਂ ਇਸੇ ਲੜੀ ਤਹਿਤ ਵਿਚਾਰ ਸਕਦੇ ਹਾਂ, ਜਿਸ ਦਾ ਸੰਪਾਦਨ ਗਿਆਨੀ ਗਰਜਾ ਸਿੰਘ ਨੇ ਕੀਤਾ ਅਤੇ ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਵੱਲੋਂ ਇਸ ਨੂੰ ੧੯੬੧ ਈ. ਵਿਚ ਛਾਪਿਆ ਗਿਆ। ਇਸ ਗ੍ਰੰਥ ਦਾ ਮੁੱਖ ਪ੍ਰਯੋਜਨ ਭਾਈ ਮਨੀ ਸਿੰਘ ਜੀ ਦਾ ਜੀਵਨ ਲਿਖਣਾ ਹੈ। ਸੰਪਾਦਿਤ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੫੫ ਤੋਂ ੫੭ ਤਕ ਦੇਖੀ ਜਾ ਸਕਦੀ ਹੈ, ਜਿਸ ਵਿਚ ਵਰਣਨ ਹੈ ਕਿ ਜਦੋਂ ਭਾਈ ਮਨੀ ਸਿੰਘ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਰਣ ਵਿਚ ਆਏ, ਉਦੋਂ ਉਹ ਪੂਰਬ ਦੀ ਯਾਤਰਾ ਕਰਕੇ ਚਕ ਨਾਨਕੀ ਵਿਖੇ ਟਿਕੇ ਹੋਏ ਸਨ, ਜਿੱਥੇ ਕ੍ਰਿਪਾ ਰਾਮ ਦੀ ਅਗਵਾਈ ਵਿਚ ਬ੍ਰਾਹਮਣਾਂ ਨੇ ਗੁਰੂ ਜੀ ਨੂੰ ਆਪਣੇ ਧਰਮ ਦੀ ਰੱਖਿਆ ਲਈ ਬੇਨਤੀ ਕੀਤੀ ਅਤੇ ਗੁਰੂ ਸਾਹਿਬ ਨੇ ਆਪਣਾ ਉਤਰਾਧਿਕਾਰੀ ਗੋਬਿੰਦ ਰਾਇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੂੰ ਬਣਾ ਕੇ, ਸ਼ਹਾਦਤ ਦੇਣ ਲਈ ਦਿੱਲੀ ਵੱਲ ਚਾਲੇ ਪਾਏ ਸਨ।

੩.੩ ਗੁਰ/ਪੰਥ-ਪ੍ਰਕਾਸ਼ ਸਾਹਿਤ : ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸੰਬੰਧੀ ਜਾਣਕਾਰੀ ਦੇਣ ਵਾਲੇ ਸਰੋਤਾਂ ਵਿਚ ਇਸ ਸਾਹਿਤਕ ਵੰਨਗੀ ਦਾ ਵਡਾ ਯੋਗਦਾਨ ਹੈ। ਇਸ ਲੜੀ ਵਿਚ ਸਾਡੇ ਕੋਲ ਪਹਿਲਾ ਸਰੋਤ 'ਮਹਿਮਾ ਪ੍ਰਕਾਸ਼' ਹੈ, ਜਿਸ ਨੂੰ ਕਿ ਮਹਿਮਾ ਪ੍ਰਕਾਸ਼ (ਕਵਿਤਾ) ਦੇ ਨਾਮ ਨਾਲ ਵੀ ਜਾਣਿਆਂ ਜਾਂਦਾ ਹੈ। ਇਸ ਗ੍ਰੰਥ ਦਾ ਕਰਤਾ ਬਾਬਾ ਸਰੂਪ ਦਾਸ ਭੱਲਾ ਹੈ, ਜੋ ਕਿ ਸ੍ਰੀ ਗੁਰੂ ਅਮਰਦਾਸ ਜੀ ਦੀ ਵੰਸ਼ ਵਿੱਚੋਂ ਸੀ। ਉਨ੍ਹਾਂ ਨੇ ਇਹ ਗ੍ਰੰਥ ਸੰਮਤ ੧੮੩੩ ਵਿਚ ਮੁਕੰਮਲ ਕੀਤਾ, ਜਿਸ ਵਿਚ ਉਨ੍ਹਾਂ ਨੇ ਦਸ ਗੁਰੂ ਸਾਹਿਬਾਨ ਦੀ ਜੀਵਨ-ਮਹਿਮਾ ਵਰਣਨ ਕੀਤੀ। ਇਸ ਵਡਾਕਾਰੀ ਗ੍ਰੰਥ ਦੇ ਕਈ ਖਰੜੇ ਮਿਲ ਜਾਂਦੇ ਹਨ[੧੬] ਅਤੇ ਇਸ ਨੂੰ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵੱਲੋਂ ਪ੍ਰਕਾਸ਼ਿਤ ਵੀ ਕੀਤਾ ਗਿਆ ਹੈ।[੧੭] ਗੋਬਿੰਦ ਸਿੰਘ ਲਾਂਬਾ ਤੇ ਖਜ਼ਾਨ ਸਿੰਘ ਦੁਆਰਾ ਸੰਪਾਦਿਤ ਗ੍ਰੰਥ (ਭਾਗ-ਦੂਜਾ) ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੪੩੯ ਅਤੇ ੬੫੧ ਤੋਂ ੭੪੮ ਤਕ ਦੇਖੀ ਜਾ ਸਕਦੀ ਹੈ। ਇਸ

ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਦੇ ਗੁਰੂ-ਕਾਲ ਵਾਲੇ ਹਿੱਸੇ ਦਾ ੧੦੦ ਦੇ ਕਰੀਬ ਪੰਨਿਆਂ ਉੱਪਰ ਵਿਸਤ੍ਰਿਤ ਵਰਣਨ ਕੀਤਾ ਗਿਆ ਹੈ। ਸੋ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਤੇ ਸਿੱਖਿਆਵਾਂ ਨੂੰ ਸਮਝਣ ਹਿੱਤ ਸਾਡੇ ਕੋਲ ਇਹ ਇਕ ਅਹਿਮ ਸਰੋਤ ਹੈ।

ਇਸ ਲੜੀ ਵਿਚ ਸਾਡੇ ਕੋਲ ਅਗਲਾ ਸਰੋਤ 'ਮਹਿਮਾ ਪ੍ਰਕਾਸ਼ (ਵਾਰਤਕ)' ਹੈ, ਜਿਸ ਨੂੰ ਕੁਝ ਵਿਦਵਾਨ ਕ੍ਰਿਪਾਲ ਸਿੰਘ ਭੱਲਾ' ਦੀ ਰਚਨਾ ਮੰਨਦੇ ਹਨ, ਹਾਲਾਂਕਿ ਇਸ ਗ੍ਰੰਥ ਦਾ ਸੰਪਾਦਕ ਇਸ ਪ੍ਰਤੀ ਅਸਹਿਮਤੀ ਪ੍ਰਗਟਾਉਂਦਾ ਹੈ। ਪ੍ਰੋ. ਹਰੀ ਰਾਮ ਗੁਪਤਾ ਅਨੁਸਾਰ ਇਹ ਗ੍ਰੰਥ ੧੭੩੯ ਈ. ਵਿਚ, ਭਾਈ ਵੀਰ ਸਿੰਘ/ਡਾ. ਗੰਡਾ ਸਿੰਘ ਅਨੁਸਾਰ ੧੭੪੧ ਈ. ਵਿਚ ਅਤੇ ਪ੍ਰੋ. ਕਿਰਪਾਲ ਸਿੰਘ ਅਨੁਸਾਰ ੧੭੭੩ ਈ. ਵਿਚ ਲਿਖਿਆ ਗਿਆ ਸੀ। ਇਸ ਗ੍ਰੰਥ ਵਿਚ ਦਸ ਗੁਰੂ ਸਾਹਿਬਾਨ ਦੀਆਂ ਸਾਖੀਆਂ ਲਿਖੀਆਂ ਹੋਈਆਂ ਹਨ। ਇਸ ਗ੍ਰੰਥ ਦਾ ਇਕ ਖਰੜਾ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਅਤੇ ਦੂਜਾ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਿਖੇ ਮੌਜੂਦ ਹੈ। ਜਨਵਰੀ ੨੦੦੪ ਵਿਚ ਡਾ. ਕੁਲਵਿੰਦਰ ਸਿੰਘ (ਬਾਜਵਾ) ਨੇ ਇਸ ਗ੍ਰੰਥ ਨੂੰ ਸੰਪਾਦਿਤ ਕਰ ਕੇ ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ ਤੋਂ ਛਪਵਾਇਆ ਸੀ। ਸੰਪਾਦਿਤ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੧੭੧ ਤੋਂ ੧੭੬ ਤਕ ਦਿੱਤੀ ਹੋਈ ਹੈ। ਸਾਖੀਆਂ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਗੁਰੂ ਵਜੋਂ ਪ੍ਰਗਟ ਹੋਣਾ, ਅਤੇ ਕੁਝ ਅਣਇਤਿਹਾਸਕ ਘਟਨਾ ਦਾ ਵਿਵਰਣ ਮਿਲਦਾ ਹੈ।

ਮਹਾਂਕਵੀ ਭਾਈ ਸੰਤੋਖ ਸਿੰਘ ਦੀ ਵਿਸ਼ਵ-ਵਿਖਿਆਤ ਰਚਨਾ 'ਸ੍ਰੀ ਗੁਰ ਪ੍ਰਤਾਪ ਸੂਰਜ' ਨੂੰ ਵੀ ਅਸੀਂ ਲੜੀ ਵਿਚ ਹੀ ਰੱਖ ਸਕਦੇ ਹਾਂ, ਕਿਉਂਕਿ ਇਸ ਗ੍ਰੰਥ ਵਿਚ ਦਸ ਗੁਰੂ ਸਾਹਿਬਾਨ ਦੇ ਜੀਵਨ-ਚਰਿਤ੍ਰ ਲਿਖੇ ਗਏ ਹਨ। ਇਹ ਗ੍ਰੰਥ ਲੱਗਭਗ ਦਸ ਸਾਲਾਂ(ਸੰਮਤ ੧੮੯੦-੧੯੦੦) ਦੀ ਕਠਿਨ ਘਾਲਣਾ ਨਾਲ ਤਿਆਰ ਕੀਤਾ ਗਿਆ। ਇਸ ਗ੍ਰੰਥ ਦਾ ਖਰੜਾ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਵਿਖੇ ਮੌਜੂਦ ਹੈ ਅਤੇ ਇਸ ਵਡਾਕਾਰੀ ਗ੍ਰੰਥ ਦਾ ਸੰਪਾਦਨ ਭਾਈ ਵੀਰ ਸਿੰਘ ਨੇ ਕੀਤਾ ਜੋ ੧੯੩੧ ਈ. ਵਿਚ ਖਾਲਸਾ ਸਮਾਚਾਰ, ਸ੍ਰੀ ਅੰਮ੍ਰਿਤਸਰ ਦੁਆਰਾ ਤੇ ਫਿਰ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਦੁਆਰਾ ਛਾਪਿਆ ਗਿਆ। ਸੰਪਾਦਿਤ ਗ੍ਰੰਥ (ਜਿਲਦ-੭ ਤੋਂ ੧੧, ਰਾਸ- ੫ਵੀਂ, ੭ਵੀਂ, ੯ਵੀਂ, ੧੧ਵੀਂ, ੧੨ਵੀਂ ਤੇ ਪਹਿਲੀ ਰੁਤ) ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੨੭੬੧ ਤੋਂ ੨੭੬੨, ੩੦੮੨, ੩੩੩੨ ਤੋਂ ੩੩੩੬ ਅਤੇ ੩੯੭੫ ਤੋਂ ੪੫੧੧ ਤਕ ਦੇਖੀ ਜਾ ਸਕਦੀ ਹੈ। ਇਸ ਗ੍ਰੰਥ ਦੇ ਲੱਗਭਗ ੮੫੦ ਪੰਨਿਆਂ ਉੱਪਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਦੇ ਹਰ ਪੱਖ ਉੱਪਰ ਵਿਸਤ੍ਰਿਤ ਜਾਣਕਾਰੀ ਦਿੱਤੀ ਹੋਈ ਹੈ, ਜਿਸ ਦਾ ਵਿਸ਼ਲੇਸ਼ਣ ਕਰਨਾ ਆਪਣੇ-ਆਪ ਵਿਚ ਇਕ ਵਡਾ ਕਾਰਜ ਹੈ।

ਕਵੀ ਵੀਰ ਸਿੰਘ ਬਲ ਦਾ ਸੰਮਤ ੧੮੯੧ (੧੮੩੪ ਈ.) ਵਿਚ ਲਿਖਿਆ ਗ੍ਰੰਥ 'ਗੁਰਕੀਰਤ ਪ੍ਰਕਾਸ਼' ਵੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਨੂੰ ਸਮਝਣ ਲਈ ਸਾਡੀ ਮਦਦ ਕਰਦਾ ਹੈ। ਕਵੀ ਨੇ ਇਸ ਗ੍ਰੰਥ ਦੀ ਰਚਨਾ ਪਟਿਆਲਾ ਵਿਖੇ ਕੀਤੀ ਅਤੇ ਇਸ ਵਿਚ ਦਸ ਗੁਰੂ ਸਾਹਿਬਾਨ ਦੇ ਜੀਵਨ-ਚਰਿਤ੍ਰ ਲਿਖੇ। ਇਸ ਗ੍ਰੰਥ ਦੇ ਹਥ-ਲਿਖਿਤ ਖਰੜੇ ਪੰਜਾਬ ਪੁਰਾਤਤਵ ਵਿਭਾਗ, ਪਟਿਆਲਾ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ ਪਏ ਹਨ। ਡਾ. ਗੁਰਬਚਨ ਕੌਰ ਦੁਆਰਾ ਸੰਪਾਦਿਤ ਕੀਤੇ ਇਸ ਗ੍ਰੰਥ ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ੧੯੮੬ ਵਿਚ ਛਾਪਿਆ ਗਿਆ ਸੀ। ਸੰਪਾਦਿਤ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੬੧ ਤੋਂ ੬੨ ਅਤੇ ੨੪੧ ਤੋਂ ੨੪੬ ਤਕ ਦੇਖੀ ਜਾ ਸਕਦੀ ਹੈ। ਇਸ ਗ੍ਰੰਥ ਵਿਚ ਗੁਰੂ ਜੀ ਦੇ ਗੁਰੂ ਵਜੋਂ ਪ੍ਰਗਟ ਹੋਣ, ਮਾਲਵੇ ਦੇਸ਼ ਰਟਨ ਤੇ ਪੂਰਬ ਦੀ ਯਾਤਰਾ ਦਾ ਜ਼ਿਕਰ ਹੈ।

ਇਸ ਲੜੀ ਵਿਚ ਪੰਥ-ਪ੍ਰਸਿੱਧ ਸੂਰਬੀਰ ਭਾਈ ਮਹਿਤਾਬ ਸਿੰਘ ਮੀਰਾਂ ਕੋਟੀਏ ਦੇ ਪੋਤਰੇ ਸਰਦਾਰ ਰਤਨ ਸਿੰਘ ਭੰਗੂ ਦਾ ਲਿਖਿਆ 'ਸ੍ਰੀ ਗੁਰ ਪੰਥ ਪ੍ਰਕਾਸ਼' ਸਾਡੇ ਕੋਲ ਇਕ ਅਹਿਮ ਸਰੋਤ ਹੈ ਜੋ ਕਿ ੧੮੪੧ ਈ. ਵਿਚ ਲਿਖਿਆ ਗਿਆ ਸੀ। ਇਸ ਗ੍ਰੰਥ ਦਾ ਮੁੱਖ ਵਿਸ਼ਾ 'ਖਾਲਸਾ ਪੰਥ ਦਾ ਸੰਘਰਸ਼, ਪ੍ਰਾਪਤੀਆਂ ਅਤੇ ਮਹਿਮਾ' ਹੈ। ਇਸ ਗ੍ਰੰਥ ਦੀਆਂ ਕਈ ਹੱਥ-ਲਿਖਤਾਂ ਮੌਜੂਦ ਹਨ[੧੮] ਅਤੇ ਵੱਖ-ਵੱਖ ਵਿਦਵਾਨਾਂ ਨੇ ਸੰਪਾਦਿਤ ਕਰ ਕੇ ਇਸ ਗ੍ਰੰਥ ਨੂੰ ਛਪਵਾਇਆ ਵੀ ਹੈ[੧੯] ਜਿਸ ਨੂੰ ਅਸੀਂ ਇਸ ਦੀ ਮਹੱਤਤਾ ਦਾ ਪ੍ਰਗਟਾਵਾ ਵੀ ਆਖ ਸਕਦੇ ਹਾਂ। ਡਾ. ਜੀਤ ਸਿੰਘ ਸੀਤਲ ਦੁਆਰਾ ਸੰਪਾਦਿਤ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੬੧ ਤੋਂ ੬੯ ਤਕ ਦੇਖੀ ਜਾ ਸਕਦੀ ਹੈ। ਇਸ ਗ੍ਰੰਥ ਵਿਚ ਹਿੰਦੂ ਧਰਮ ਦੀ ਰੱਖਿਆ ਲਈ ਦਿੱਤੀ ਗੁਰੂ ਜੀ ਦੀ ਸ਼ਹਾਦਤ ਦਾ ਅਦੁੱਤੀ ਵਰਣਨ ਹੈ। ਔਰੰਗਜ਼ੇਬ ਦੁਆਰਾ ਕਰਾਮਾਤ ਦਿਖਾਉਣ ਲਈ ਕਹਿਣ ਪਿਛੋਂ ਗੁਰੂ ਜੀ ਦੁਆਰਾ ਦਿੱਤੇ ਉਤਰ *"ਕਰਾਮਾਤ ਮਧ ਸਭ ਕਬ ਹੋਇ, ਬਿਨ ਕਰਾਮਾਤ ਤੁਮ ਛਡੋ ਨਾ ਕੋਇ"* ਵਰਗੇ ਖ਼ੂਬਸੂਰਤ ਵਾਕ ਇਸੇ ਗ੍ਰੰਥ ਦਾ ਹਿੱਸਾ ਹਨ।

ਪੰਥ ਪ੍ਰਸਿਧ ਵਿਦਵਾਨ ਗਿਆਨੀ ਗਿਆਨ ਸਿੰਘ ਜੀ ਦਾ ਵਾਰਤਕ ਵਿਚ ਲਿਖਿਆ ਗ੍ਰੰਥ 'ਤ੍ਵਾਰੀਖ ਗੁਰੂ ਖਾਲਸਾ' ਸ੍ਰੀ ਗੁਰੂ ਤੇਗ ਬਹਾਦਰ ਜੀ ਬਾਰੇ ਵਿਸਤ੍ਰਿਤ ਜਾਣਕਾਰੀ ਦੇਣ ਵਾਲਾ ਸੋਮਾ ਹੈ। ਗ੍ਰੰਥਕਾਰ ਦਾ ਮੁੱਖ ਪ੍ਰਯੋਜਨ ਗੁਰੂ ਸਾਹਿਬਾਨ ਤੇ ਖਾਲਸੇ ਦਾ ਇਤਿਹਾਸ ਵਰਣਨ ਕਰਨਾ ਹੈ। ਇਹ ਗ੍ਰੰਥ ਪਹਿਲੀ ਵਾਰ ੧੯੨੯ ਈ. ਵਿਚ ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ਦੁਆਰਾ ਛਾਪਿਆ ਗਿਆ ਸੀ। ਇਸ ਪ੍ਰਕਾਸ਼ਿਤ ਗ੍ਰੰਥ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਸੰਬੰਧੀ ਜਾਣਕਾਰੀ (ਹਿੱਸਾ ੧, ਨੰ. ੩) ਪੰਨਾ ਨੰ. ੮੮ ਤੋਂ ੨੬੯ ਤਕ ਦਿੱਤੀ ਗਈ ਹੈ। 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥ ਵਾਂਗ ਹੀ ਇਸ ਗ੍ਰੰਥ ਵਿਚ ਵੀ ਗੁਰੂ ਸਾਹਿਬ ਦੇ ਜੀਵਨ ਦੇ ਹਰ ਇਕ ਪੱਖ ਉਪਰ

ਚਾਨਣਾ ਪਾਉਣ ਦਾ ਯਤਨ ਕੀਤਾ ਗਿਆ ਹੈ।

ਇਸ ਸ਼੍ਰੇਣੀ ਦਾ ਅਖ਼ੀਰਲਾ ਗ੍ਰੰਥ ਸਾਡੇ ਕੋਲ 'ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਹੈ ਜੋ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਵੰਸ਼ ਵਿਚ ਹੋਏ ਪ੍ਰਸਿੱਧ ਕਵੀ ਸੰਤ ਰੇਣ ਪ੍ਰੇਮ ਸਿੰਘ ਦੁਆਰਾ ਲਿਖਿਆ ਗਿਆ ਹੈ। ਇਸ ਗ੍ਰੰਥ ਨੂੰ ਲੇਖਕ ਵੱਲੋਂ ਸ. ਸੰਤੋਖ ਸਿੰਘ ਗਿਆਨੀ ਪ੍ਰੈਸ, ਸ੍ਰੀ ਅੰਮ੍ਰਿਤਸਰ ਰਾਹੀਂ ਖ਼ੁਦ ਪ੍ਰਕਾਸ਼ਿਤ ਕੀਤਾ ਗਿਆ ਹੈ। ਇਸ ਗ੍ਰੰਥ ਦੇ ਤੀਜੇ ਭਾਗ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਬਾਰੇ ਵਿਸਤ੍ਰਿਤ ਜਾਣਕਾਰੀ ਦਿਤੀ ਗਈ ਹੈ ਜੋ ਕਿ ਪੰਨਾ ੧੨੦੫ ਤੋਂ ੧੪੭੮ ਤਕ ਸੁਸ਼ੋਭਿਤ ਹੈ। ਗੁਰੂ ਸਾਹਿਬ ਦੇ ਸਮੁੱਚੇ ਜੀਵਨ ਉਪਰ ਝਾਤ ਪਵਾਉਣ ਲਈ ਲੇਖਕ ਨੇ ਇਸ ਗ੍ਰੰਥ ਦੇ ੬੪ ਅਧਿਆਇ ਬਣਾਏ ਹਨ। ਜ਼ਿਕਰਯੋਗ ਹੈ ਕਿ ਇਹ ਗ੍ਰੰਥ ਖੋਜ ਦੇ ਖੇਤਰ ਵਿਚ ਬਹੁਤ ਘੱਟ ਵਿਚਾਰਿਆ ਗਿਆ ਹੈ।

੪. ਸਾਖੀ ਸਾਹਿਤ : ਸਾਖੀ ਸਾਹਿਤ ਵਿੱਚੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਬਾਰੇ ਜਾਣਕਾਰੀ ਦੇਣ ਵਾਲਾ ਪਹਿਲਾ ਸਰੋਤ ਸਾਡੇ ਕੋਲ ਭਾਈ ਸ੍ਵਰੂਪ ਸਿੰਘ ਕੌਸ਼ਿਸ਼ ਦੁਆਰਾ ਰਚਿਤ 'ਗੁਰੂ ਕੀਆਂ ਸਾਖੀਆਂ' ਹਨ, ਜਿਨ੍ਹਾਂ ਦਾ ਰਚਨਾ-ਕਾਲ ੧੭੯੦ ਈ. ਹੈ। ਇਹ ਸਾਖੀਆਂ ਵਿਭਿੰਨ ਸਥਾਨਾਂ 'ਤੇ ਰਚੀਆਂ ਗਈਆਂ ਸਨ, ਜਿਨ੍ਹਾਂ ਦਾ ਗੁਰਮੁਖੀ ਲਿਪੀਅੰਤਰ ਛੱਜੂ ਸਿੰਘ ਭੱਟ ਨੇ ੧੯੭੦ ਈ. ਵਿਚ ਕੀਤਾ। ਸਾਖੀਆਂ ਦਾ ਮੁਖ ਸਰੋਕਾਰ ਸ੍ਰੀ ਗੁਰੂ ਹਰਿਗੋਬਿੰਦ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ, ਗੁਰੂ ਸਾਹਿਬਾਨ ਦਾ ਜੀਵਨ ਵਰਣਨ ਕਰਨਾ ਹੈ। ਇਸ ਗ੍ਰੰਥ ਦਾ ਇਕ ਹੱਥ-ਲਿਖਿਤ ਖਰੜਾ ਪਿਆਰਾ ਸਿੰਘ ਪਦਮ ਦੀ ਨਿੱਜੀ ਲਾਇਬ੍ਰੇਰੀ ਵਿਚ ਹੁੰਦਾ ਸੀ, ਜਿਸ ਨੂੰ ਸੰਪਾਦਿਤ ਕਰ ਕੇ ਉਨ੍ਹਾਂ ਨੇ ਸਿੰਘ ਬ੍ਰਦਰਜ਼, ਅੰਮ੍ਰਿਤਸਰ ਤੋਂ ਛਪਵਾਇਆ ਸੀ। ਸੰਪਾਦਿਤ ਗ੍ਰੰਥ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੬੬ ਤੋਂ ੯੬ ਤਕ ਦੇਖੀ ਜਾ ਸਕਦੀ ਹੈ। ਇਸ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਗੁਰੂ ਵਜੋਂ ਪ੍ਰਗਟ ਹੋਣ ਤੋਂ ਲੈ ਕੇ ਸ਼ਹਾਦਤ ਪਿੱਛੋਂ ਸੰਸਕਾਰ ਤਕ ਦੇ ਵੇਰਵੇ ਸੰਖੇਪ ਵਿਚ ਦਿਤੇ ਹੋਏ ਹਨ। ਇਸ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਗ੍ਰਿਫ਼ਤਾਰੀ ਸਰਹੰਦ ਦੇ ਇਲਾਕੇ ਵਿਚੋਂ ਹੋਣ ਦੀ ਗੱਲ ਆਖੀ ਗਈ ਹੈ।

ਇਸ ਲੜੀ ਵਿਚ ਸਾਡੇ ਕੋਲ ਦੂਜਾ ਗ੍ਰੰਥ 'ਸਾਖੀ ਪੋਥੀ' ਹੈ, ਜਿਸਦਾ ਪ੍ਰਸਿੱਧ ਨਾਮ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਹੈ। ਇਸ ਗ੍ਰੰਥ ਦੇ ਕਰਤਾ ਦਾ ਸੰਬੰਧ ਉਦਾਸੀ ਸੰਪ੍ਰਦਾਇ ਦਾ ਕੋਈ ਸਾਧੂ ਹੋਣ ਬਾਰੇ ਅੰਦਾਜ਼ਾ ਲਗਾਇਆ ਜਾਂਦਾ ਹੈ ਅਤੇ ਰਚਨਾ-ਕਾਲ ਸੰਮਤ ੧੮੮੦ (ਲੱਗਭਗ) ਮੰਨਿਆ ਜਾਂਦਾ ਹੈ। ਇਸ ਗ੍ਰੰਥ ਦਾ ਮੁੱਖ ਵਿਸ਼ਾ 'ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮਾਲਵਾ ਰਟਨ' ਹੈ। ਇਸ ਗ੍ਰੰਥ ਦਾ ਹਥ-ਲਿਖਿਤ ਖਰੜਾ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਵਿਖੇ ਸੁਰੱਖਿਅਤ ਹੈ, ਜਿਸ ਦੀ ਮਦਦ ਨਾਲ ਇਹ ਗ੍ਰੰਥ ਭਾਈ ਵੀਰ ਸਿੰਘ ਜੀ ਨੇ ਨਵੰਬਰ ੧੯੫੦ ਈ. ਵਿਚ ਖਾਲਸਾ ਸਮਾਚਾਰ, ਅੰਮ੍ਰਿਤਸਰ ਵੱਲੋਂ ਛਾਪ ਦਿਤਾ ਸੀ।

੫. ਪਰਚੀ ਸਾਹਿਤ : ਇਸ ਸਾਹਿਤਕ ਵੰਨਗੀ ਵਿੱਚੋਂ ਸਾਡੇ ਕੋਲ ਇੱਕੋ-ਇਕ ਗ੍ਰੰਥ 'ਪਰਚੀ ਪਾਤਸ਼ਾਹੀ ਦਸਵੀਂ ਕੀ' ਹੈ, ਜਿਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਬਾਰੇ ਵੇਰਵੇ ਦਿੱਤੇ ਗਏ ਹਨ। ਇਸ ਰਚਨਾ ਦਾ ਕਰਤਾ ਸੇਵਾ ਦਾਸ (ਉਦਾਸੀ) ਹੈ, ਜਿਸ ਨੇ ਇਹ ਗ੍ਰੰਥ ਲੱਗਭਗ ੧੭੩੩-੩੪ ਈ. ਵਿਚ ਲਿਖਿਆ। ਇਸ ਗ੍ਰੰਥ ਦੇ ਲਗਪਗ ੫੦ ਹਥ-ਲਿਖਿਤ ਖਰੜੇ ਮਿਲਦੇ ਹਨ ਅਤੇ ਇਹ ਗ੍ਰੰਥ ਦੋ ਥਾਂਵਾਂ ਤੋਂ ਹੁਣ ਤਕ ਪ੍ਰਕਾਸ਼ਿਤ ਵੀ ਹੋ ਚੁਕਿਆ ਹੈ।[੨੦] ਇਸ ਗ੍ਰੰਥ ਵਿਚ ਕੁੱਲ ੫੦ ਸਾਖੀਆਂ ਹਨ, ਜਿਨ੍ਹਾਂ ਵਿੱਚੋਂ ਚਾਰ ਸਾਖੀਆਂ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਹਨ। ਨੌਵੀਂ ਸਾਖੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਗੁਰੂ ਵਜੋਂ ਪ੍ਰਗਟ ਹੋਣ ਬਾਰੇ ਹੈ, ਦਸਵੀਂ ਸਾਖੀ ਵਿਚ ਗੁਰੂ ਜੀ ਦੇ ਨਿਰਵੈਰ ਸਰੂਪ ਦਾ ਨਿਰੂਪਣ ਹੈ, ਗਿਆਰ੍ਹਵੀਂ ਸਾਖੀ ਵਿਚ ਗੁਰੂ ਜੀ ਦੇ ਤਿਆਗ-ਵੈਰਾਗ ਦਾ ਚਿਤ੍ਰਣ ਹੈ ਅਤੇ ਬਾਰਵੀਂ ਸਾਖੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਵਰਣਨ ਹੈ।

੬. ਪ੍ਰਣਾਲੀ ਸਾਹਿਤ : ਇਸ ਸਾਹਿਤਕ ਵੰਨਗੀ ਅਧੀਨ ਸਾਡੇ ਕੋਲ ਬਹੁਤ ਸਾਰੇ ਸਰੋਤ ਹਨ, ਜੋ ਕਿ ਕਾਵਿ ਤੇ ਵਾਰਤਕ ਦੋਵਾਂ ਰੂਪਾਂ ਵਿਚ ਲਿਖੇ ਮਿਲਦੇ ਹਨ। ਇਸ ਨਾਮ ਵਾਲੇ ਸਰੋਤਾਂ ਨੂੰ ਸ. ਰਣਧੀਰ ਸਿੰਘ (ਰੀਸਰਚ ਸਕਾਲਰ) ਨੇ ਇਕਤਰ ਕਰ ਕੇ ਸਿੱਖ ਇਤਿਹਾਸ ਰੀਸਰਚ ਬੋਰਡ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ੧੯੭੭ ਈ. ਵਿਚ ਪ੍ਰਕਾਸ਼ਿਤ ਕਰਵਾਇਆ ਹੈ। ਇਸ ਪੁਸਤਕ ਵਿਚ ਸੰਪਾਦਕ ਨੇ ੧੪ ਗੁਰ-ਪ੍ਰਣਾਲੀਆਂ ਦਿੱਤੀਆਂ ਹਨ, ਜਿਨ੍ਹਾਂ ਵਿੱਚੋਂ ਪਹਿਲੀਆਂ ੧੦ ਅਹਿਮ ਹਨ। ਇਨ੍ਹਾਂ ਗੁਰ ਪ੍ਰਣਾਲੀਆਂ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਮਾਤਾ-ਪਿਤਾ, ਜਨਮ-ਸਥਾਨ, ਯਾਤਰਾ ਸਥਾਨ, ਮਹੱਤਵਪੂਰਨ ਸੰਮਤ ਆਦਿ ਬਾਰੇ ਵੇਰਵੇ ਦਿੱਤੇ ਗਏ ਹਨ, ਜੋ ਕਿ ਸੰਪਾਦਕ ਦੀ ਮਿਹਨਤ ਸਦਕਾ ਸਾਨੂੰ ਇਕ ਪੁਸਤਕ ਵਿਚ ਹੀ ਭਰਪੂਰ-ਜਾਣਕਾਰੀ ਸਹਿਤ ਮਿਲ ਜਾਂਦੇ ਹਨ।

੭. ਬੰਸਾਵਲੀ ਸਾਹਿਤ : ਇਸ ਸਾਹਿਤਕ ਵੰਨਗੀ ਵਾਲਾ ਸਾਡੇ ਕੋਲ ਇਕ ਅਹਿਮ ਸਰੋਤ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਹੈ, ਜਿਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਬਾਰੇ ਮਹੱਤਵਪੂਰਨ ਜਾਣਕਾਰੀ ਦਿੱਤੀ ਗਈ ਹੈ। ਇਸ ਦਾ ਕਰਤਾ ਭਾਈ ਕੇਸਰ ਸਿੰਘ ਛਿਬਰ (ਜਨਮ ੧੬੯੯ ਈ. ਲੱਗਭਗ) ਹੈ, ਜਿਸ ਨੇ ਜੰਮੂ ਵਿਖੇ ਇਹ ਗ੍ਰੰਥ ੧੭੬੯-੧੭੭੯ ਈ. (ਲੱਗਭਗ) ਲਿਖਿਆ ਸੀ। ਇਸ ਗ੍ਰੰਥ ਵਿਚ ਦਸ ਗੁਰੂ ਸਾਹਿਬਾਨ ਨਾਲ ਸੰਬੰਧਿਤ ਸੰਮਤ ਤੇ ਘਟਨਾਵਾਂ ਦਾ ਜ਼ਿਕਰ ਕੀਤਾ ਗਿਆ ਹੈ। ਇਸ ਗ੍ਰੰਥ ਦੇ ਹੱਥ-ਲਿਖਿਤ ਖਰੜੇ ਵੀ ਉਪਲਬਧ ਹਨ[੨੧] ਅਤੇ ਪ੍ਰਕਾਸ਼ਿਤ ਸਰੂਪ ਵੀ।[੨੨] ਰਾਇੇਜਸਬੀਰ ਸਿੰਘ ਦੁਆਰਾ ਸੰਪਾਦਿਤ ਪੋਥੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੫੩, ੫੬ ਅਤੇ ੬੫ ਤੋਂ ੭੫ ਤਕ ਦਿੱਤੀ ਹੋਈ ਹੈ। ਇਸ ਗ੍ਰੰਥ ਵਿਚ ਗੁਰੂ ਜੀ ਦੇ ਜਨਮ, ਵਿਆਹ, ਯਾਤਰਾਵਾਂ, ਗੁਰੂ ਵਜੋਂ ਪ੍ਰਗਟ ਹੋਣ, ਸ਼ਹਾਦਤ ਤੇ

ਸਸਕਾਰ ਸੰਬੰਧੀ ਵੇਰਵੇ ਦਿੱਤੇ ਗਏ ਹਨ। ਗੁਰੂ ਜੀ ਦੀ ਗ੍ਰਿਫ਼ਤਾਰੀ ਦਾ ਸਥਾਨ ਬੱਸੀ ਪਠਾਣਾਂ ਅਤੇ ਕਾਰਨ ਔਰੰਗਜ਼ੇਬ ਦੁਆਰਾ ਪੀਰਾਂ, ਫਕੀਰਾਂ ਆਦਿ ਨੂੰ ਆਪਣੇ ਗੁਨਾਹਾਂ ਦੀ ਮਾਫ਼ੀ ਲਈ ਕੈਦ ਕਰਨਾ ਮੰਨਿਆ ਗਿਆ ਹੈ।

੮. ਫੁਟਕਲ : ਸ੍ਰੀ ਗੁਰੂ ਤੇਗ ਬਹਾਦਰ ਜੀ ਬਾਰੇ ਜਾਣਕਾਰੀ ਦੇਣ ਵਾਲੀਆਂ ਉਕਤ ਸਾਹਿਤਕ ਵੰਨਗੀਆਂ ਤੋਂ ਭਿੰਨ, ਸਾਡੇ ਕੋਲ ਚਾਰ ਸਰੋਤ ਹਨ। ਪਹਿਲੀ ਰਚਨਾ ਬਾਬਾ ਤੋਲਾ ਸਿੰਘ 'ਭੱਲਾ' ਕ੍ਰਿਤ 'ਗੁਰਰਤਨਾਵਲੀ' ਹੈ। ਇਹ ਗ੍ਰੰਥ ਸੰਮਤ ੧੯੩੩ ਦੇ ਆਸ-ਪਾਸ ਦੀ ਰਚਨਾ ਹੈ ਅਤੇ ਇਸ ਦਾ ਵਿਸ਼ਾ 'ਗੁਰੂ ਸਾਹਿਬਾਨ ਦੀ ਉਸਤਤੀ' ਹੈ। ਇਸ ਗ੍ਰੰਥ ਦੇ ਹੱਥ-ਲਿਖਿਤ ਖਰੜੇ ਵੀ ਉਪਲਬਧ ਹਨ[੨੩] ਅਤੇ ਪ੍ਰਕਾਸ਼ਿਤ ਰੂਪ ਵਿਚ ਵੀ ਇਹ ਗ੍ਰੰਥ ਮਿਲ ਜਾਂਦਾ ਹੈ ਜੋ ਕਿ ਡਾ. ਮਨਵਿੰਦਰ ਸਿੰਘ ਦੁਆਰਾ ੧੯੯੫ ਵਿਚ ਸੰਪਾਦਿਤ ਤੇ ਪ੍ਰਕਾਸ਼ਿਤ ਕੀਤਾ ਗਿਆ ਹੈ। ਡਾ. ਮਨਵਿੰਦਰ ਸਿੰਘ ਦੁਆਰਾ ਸੰਪਾਦਿਤ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੧੨੨ ਤੋਂ ੧੩੧ ਤਕ ਦੇਖੀ ਜਾ ਸਕਦੀ ਹੈ। ਇਸ ਰਚਨਾ ਦਾ ਮੁੱਖ ਵਿਸ਼ਾ ਗੁਰੂ ਸਾਹਿਬਾਨ ਦੀ ਉਸਤਤੀ ਹੈ, ਇਸ ਕਰਕੇ ਘਟਨਾਵਾਂ ਦਾ ਜ਼ਿਕਰ ਨਾਮ-ਮਾਤ੍ਰ ਹੀ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਉਸਤਤੀ ਤੋਂ ਇਲਾਵਾ ਇਸ ਰਚਨਾ ਵਿਚ ਤਿੰਨ ਹੀ ਦੋਹਰੇ ਅਜਿਹੇ ਹਨ, ਜਿਨ੍ਹਾਂ ਵਿਚ ਇਤਿਹਾਸਿਕ ਹਵਾਲਾ ਹੈ :

*ਦੋਹਰਾ॥*
*ਸੋਢੀ ਹਰਿ ਗੋਬਿੰਦ ਗੁਰ ਪਿਤਾ ਨਾਨਕੀ ਮਾਤ।*
*ਤੇਗ ਬਹਾਦਰ ਗੁਜਰੀ ਪਤਿ ਗੁਰ ਗੋਬਿੰਦ ਸਿੰਘ ਤਾਤ॥੬੪॥*
*ਦੋਹਰਾ॥*
*ਪਾਚ ਮਾਸ ਅਰ ਵਰਖਿ ਦਸਿ ਇਕੀ ਦਿਨ ਸੁਭ ਜੋਇ।*
*ਤੇਗ ਬਹਾਦਰਿ ਰਾਜ ਗੁਰ ਕੀਆ ਭਗਤਿ ਯੁਇ ਹੋਇ॥੬੫॥*
*ਦੋਹਰਾ॥*
*ਸਤਾਰਾਂ ਸੈ ਬਤੀ ਸੱਮਤੁ ਵੀਰਵਾਰ ਕੋ ਨਾਇ।*
*ਮਘਰਿ ਸੁਦੀ ਥਿਤ ਪੰਚਮੀ ਤੇਗ ਬਹਾਦਰ ਸਮਾਇ॥੬੬॥*

ਦੂਜਾ ਸਰੋਤ ਹੈ ਕਵੀ ਕੰਕਣ ਦੁਆਰਾ ੧੭੦੮-੧੭੧੯ ਈ. ਦੇ ਕਾਲ ਦੌਰਾਨ ਲਿਖਿਆ ਗਿਆ ਗ੍ਰੰਥ 'ਸੰਛੇਪ ਦਸ ਗੁਰ ਕਥਾ'। ਦਸ ਗੁਰੂ ਸਾਹਿਬਾਨ ਦੀਆਂ ਸਾਖੀਆਂ ਵਾਲਾ ਇਹ ਗ੍ਰੰਥ ਲਾਹੌਰ ਵਿਖੇ ਲਿਖਿਆ ਗਿਆ ਸੀ। ਇਸ ਗ੍ਰੰਥ ਦਾ ਹੱਥ-ਲਿਖਿਤ ਖਰੜਾ ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ ਵਿਖੇ ਪਿਆ ਹੈ, ਜਿਸ ਤਕ ਪਹੁੰਚ ਦਿਨੋਂ-ਦਿਨ ਮੁਸ਼ਕਿਲ ਬਣਦੀ ਜਾ ਰਹੀ ਹੈ, ਪਰ ਖ਼ੁਸ਼ੀ ਦੀ ਗੱਲ ਇਹ ਹੈ ਕਿ ਡਾ. ਕਿਰਪਾਲ ਸਿੰਘ ਅਤੇ ਡਾ. ਗੁਰਮੁਖ ਨੇ ਇਸ ਗ੍ਰੰਥ ਨੂੰ ਸੰਪਾਦਿਤ ਕਰ ਕੇ ਸਾਡੇ ਤਕ ਪਹੁੰਚਾ ਦਿੱਤਾ ਹੈ।[੨੪] ਡਾ. ਕਿਰਪਾਲ ਸਿੰਘ ਦੁਆਰਾ ਸੰਪਾਦਿਤ ਗ੍ਰੰਥ ਵਿਚ ਸ੍ਰੀ

ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੪੧ ਤੋਂ ੪੭ ਤਕ ਦੇਖੀ ਜਾ ਸਕਦੀ ਹੈ। ਇਸ ਰਚਨਾ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਗੁਰੂ ਵਜੋਂ ਪ੍ਰਗਟ ਹੋਣ ਦਾ ਪ੍ਰਸੰਗ ਅਤੇ ਸ਼ਹਾਦਤ ਦਾ ਵਰਣਨ ਕੀਤਾ ਗਿਆ ਹੈ। ਸ੍ਰੀ ਗੁਰੂ ਦੀ ਸ਼ਹਾਦਤ ਸੰਬੰਧੀ ਸ੍ਰੀ ਦਸਮ ਗ੍ਰੰਥ ਵਿਚ ਆਏ ਜ਼ਿਕਰ ਨੂੰ ਕਵੀ ਕੰਕਣ ਆਪਣੇ ਸ਼ਬਦਾਂ ਵਿਚ ਇਸ ਤਰ੍ਹਾਂ ਅੰਕਿਤ ਕਰਦਾ ਹੈ :

*ਦੋਹਰਾ*

*ਸੀਸ ਦੀਯਾ ਤਹਿੰ ਸਤਿਗੁਰੂ ਸਿਰਰ ਨ ਦੀਨਾ ਜਾਇ॥*
*ਜੰਞੂ ਟਿਕਾ ਰਖਿਆ ਚਲੇ ਰਾਮ ਗੁਨ ਗਾਇ।੧੭੪।*
*ਹਯ ਹਯ ਹਯ ਸਭ ਜਗ ਭਯਾ ਸੁਰਗ ਲੋਕ ਜਯਕਾਰ।*
*ਭਈ ਬਧਾਈ ਇੰਦ੍ਰ ਕੇ ਆਏ ਆਪ ਮੁਰਾਰ।੧੭੫।*
*ਇੰਦਪੁਰੀ ਕੋ ਆਜ ਤੇ ਭਯ ਕਾਹੂ ਕਹਿ ਨਾਂਹਿ।*
*ਸੋਢੀ ਪਤਿ ਗੁਰੂਅਨ ਗੁਰੂ ਬਸੇ ਆਯ ਜਿਨ ਮਾਂਹਿ।੧੭੬।*

ਗਿਆਨੀ ਸੰਪ੍ਰਦਾਇ ਦੇ ਪ੍ਰਸਿੱਧ ਵਿਦਵਾਨ ਸ਼ਹੀਦ ਭਾਈ ਮਨੀ ਸਿੰਘ ਦੁਆਰਾ ਲਿਖਿਆ ਗ੍ਰੰਥ 'ਸਿਖਾਂ ਦੀ ਭਗਤ ਮਾਲਾ[੨੫]' ਸਾਡੇ ਕੋਲ ਇਸ ਲੜੀ ਵਿਚ ਤੀਜਾ ਗ੍ਰੰਥ ਹੈ। ਇਸ ਗ੍ਰੰਥ ਦੇ ਕਈ ਹਥ-ਲਿਖਿਤ ਖਰੜੇ ਮੌਜੂਦ ਹਨ[੨੬] ਅਤੇ ਭਾਈ ਵੀਰ ਸਿੰਘ ਤੇ ਸ. ਤਿਰਲੋਚਨ ਸਿੰਘ (ਬੇਦੀ) ਦੁਆਰਾ ਸੰਪਾਦਿਤ ਪੋਥੀ ਵੀ ਸਾਨੂੰ ਆਸਾਨੀ ਨਾਲ ਮਿਲ ਜਾਂਦੀ ਹੈ।[੨੭] ਗ੍ਰੰਥ ਰਚਨਾ ਦਾ ਉਦੇਸ਼ ਭਾਈ ਗੁਰਦਾਸ ਜੀ ਦੀ ੧੧ਵੀਂ ਵਾਰ ਦਾ ਟੀਕਾ ਲਿਖਣਾ ਹੈ ਭਾਵ ੧੧ਵੀਂ ਵਾਰ ਵਿਚ ਆਏ ਸਿੱਖਾਂ ਸੰਬੰਧੀ ਸੂਚਨਾ ਦੇਣਾ ਹੈ। ਤਿਰਲੋਚਨ ਸਿੰਘ (ਬੇਦੀ) ਦੁਆਰਾ ਸੰਪਾਦਿਤ ਪੋਥੀ ਦੇ ਪੰਨਾ ਨੰ. ੧੪੪-੪੫ ਉਪਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸੰਬੰਧੀ ਜਾਣਕਾਰੀ ਵੇਖੀ ਜਾ ਸਕਦੀ ਹੈ। ਜ਼ਿਕਰਯੋਗ ਹੈ ਕਿ ਭਾਈ ਵੀਰ ਸਿੰਘ ਦੁਆਰਾ ਸੰਪਾਦਿਤ ਪੋਥੀ ਵਿਚ ੧੧ਵੀਂ ਵਾਰ ਦੇ ਟੀਕੇ ਤੋਂ ਬਾਅਦ ਦੀਆਂ ਸਾਖੀਆਂ ਸ਼ਾਮਿਲ ਨਹੀਂ ਕੀਤੀਆਂ ਗਈਆਂ, ਇਸ ਲਈ ਉਸ ਪੋਥੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਸਾਖੀ (ਨੰ. ੧੫੪)[੨੮] ਦਾ ਜ਼ਿਕਰ ਨਹੀਂ ਹੈ। ਇਸ ਪੋਥੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਗ੍ਰਿਫ਼ਤਾਰੀ ਦਾ ਕਾਰਨ, ਸ਼ਹਾਦਤ ਅਤੇ ਸਸਕਾਰ ਦਾ ਸੰਖੇਪ ਵੇਰਵਾ ਦਿੱਤਾ ਗਿਆ ਹੈ।

ਇਸ ਲੜੀ ਵਿਚ ਕਵੀ ਵੀਰ ਸਿੰਘ ਬਲ ਦਾ ਸੰਮਤ ੧੯੮੪ (੧੯੨੭ ਈ.) ਵਿਚ ਲਿਖਿਆ ਗ੍ਰੰਥ 'ਸਿੰਘ ਸਾਗਰ' ਸਾਡੇ ਕੋਲ ਚੌਥਾ ਸਰੋਤ ਹੈ ਜੋ ਕਿ ਪਟਿਆਲਾ ਵਿਖੇ ਲਿਖਿਆ ਗਿਆ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਬ੍ਰਿਤਾਂਤ ਪੇਸ਼ ਕਰਨਾ ਇਸ ਗ੍ਰੰਥ ਦਾ ਮੁੱਖ ਵਿਸ਼ਾ ਹੈ। ਇਸ ਗ੍ਰੰਥ ਦੇ ਦੋ ਹੱਥ-ਲਿਖਿਤ ਖਰੜੇ ਉਪਲਬਧ ਹਨ, ਪਹਿਲਾ ਮੋਤੀ ਬਾਗ਼ ਪੈਲੇਸ ਲਾਇਬ੍ਰੇਰੀ, ਪਟਿਆਲਾ ਵਿਖੇ ਅਤੇ ਦੂਜਾ ਕ੍ਰਿਸ਼ਨਾ ਕੁਮਾਰੀ ਬਾਂਸਲ ਦੀ ਨਿੱਜੀ ਲਾਇਬ੍ਰੇਰੀ ਵਿਚ। ਕ੍ਰਿਸ਼ਨਾ ਕੁਮਾਰੀ ਬਾਂਸਲ ਦੀ

ਮਿਹਨਤ ਸਦਕਾ ਹੀ ਇਹ ਗ੍ਰੰਥ ਸੰਪਾਦਿਤ ਹੋ ਕੇ ਸਾਡੇ ਤਕ ਪਹੁੰਚਿਆ ਹੈ, ਜਿਸ ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਛਾਪਿਆ ਗਿਆ ਹੈ। ਕ੍ਰਿਸ਼ਨਾ ਕੁਮਾਰੀ ਬਾਂਸਲ ਦੁਆਰਾ ਸੰਪਾਦਿਤ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. ੧੭ ਤੋਂ ੪੬ ਤਕ ਦੇਖੀ ਜਾ ਸਕਦੀ ਹੈ। ਸਨਾਤਨੀ ਰੰਗ ਵਿਚ ਰੰਗੇ ਹੋਏ, ਇਸ ਗ੍ਰੰਥ ਵਿਚ ਗੁਰੂ ਸਾਹਿਬ ਦੀ ਪੂਰਬ ਯਾਤਰਾ ਅਤੇ ਸ਼ਹਾਦਤ ਦਾ ਵਰਣਨ ਕੀਤਾ ਗਿਆ ਹੈ।

ਸਾਰਾਂਸ਼ : ਸੋ ਉਕਤ ਵਿਵਰਣ ਤੋਂ ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸੰਬੰਧ ਵਿਚ ਜਾਣਕਾਰੀ ਹਾਸਲ ਕਰਨ ਲਈ ਸਾਡੇ ਕੋਲ ਬਹੁਤ ਸਮਗਰੀ ਹੈ। ਜਿਨ੍ਹਾਂ ਗ੍ਰੰਥਾਂ ਦੀ ਅਸੀਂ ਉੱਪਰ ਚਰਚਾ ਕਰ ਕੇ ਆਏ ਹਾਂ, ਇਹ ਸਾਡੀ ਨਜ਼ਰ ਹੇਠੋਂ ਲੰਘੇ ਹਨ। ਇਨ੍ਹਾਂ ਗ੍ਰੰਥਾਂ ਤੋਂ ਇਲਾਵਾ ਹੋਰ ਵੀ ਕਈ ਗ੍ਰੰਥ ਹੋਣਗੇ ਜਿਨ੍ਹਾਂ ਤਕ ਸਾਡੀ ਪਹੁੰਚ ਨਹੀਂ ਹੋ ਸਕੀ। ਇਨ੍ਹਾਂ ਵਿੱਚੋਂ ਸੰਤ ਗੁਲਾਬ ਸਿੰਘ ਜੀ ਦਾ 'ਇਤਿ ਸਿਰੀ ਸਾਹਿਬ ਹਰਿ ਕ੍ਰਿਸ਼ਨ ਜੀ ਕਾ ਚਰਿਤ੍ਰ, ਬਪੁ ਤਜਾਗ ਤੇਗ਼ ਬਹਾਦਰ ਜੀ ਕਾ', 'ਸ੍ਰੀ ਗੁਰੂ ਪੰਥ ਪ੍ਰਕਾਸ਼ ਅਰਥਾਤ-ਅਕਾਲ ਨਾਟਕ' ਸੰਤ ਨਿਹਾਲ ਸਿੰਘ (ਨਿਰਮਲੇ) ਦਾ, 'ਜਨਮਸਾਖੀ ਸ੍ਰੀ ਗੁਰੂ ਤੇਗ ਬਹਾਦਰ ਜੀ', 'ਸਾਖੀਆਂ ਗੁਰੂ ਸਾਹਿਬਾਨ', ਕਵੀ ਬੰਸੀ ਦਾ 'ਸ੍ਰੀ ਗੁਰੂ ਪੰਥ ਬਿਨੋਦ' ਆਦਿ ਗ੍ਰੰਥਾਂ ਦੇ ਨਾਮ ਵਿਸ਼ੇਸ਼ ਕਰਕੇ ਲਏ ਜਾ ਸਕਦੇ ਹਨ। ਇਨ੍ਹਾਂ ਸਰੋਤ ਗ੍ਰੰਥਾਂ ਤੋਂ ਇਲਾਵਾ ਕੁਝ ਕਵੀਆਂ ਵਲੋਂ ਆਪਣੀਆਂ ਰਚਨਾਵਾਂ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਉਸਤਤੀ ਦਾ ਵਰਣਨ (ਮੰਗਲ) ਕੀਤਾ ਗਿਆ ਹੈ, ਜਿਨ੍ਹਾਂ ਵਿੱਚੋਂ ਲਖਣ ਰਾਇ ਦਾ ਹਿਤੋਪਦੇਸ਼[੨੯], ਚੰਦਰ ਸ਼ੇਖਰ ਦਾ ਗੁਰਪਚਾਸਾ[੩੦], ਗੁਾਲ ਕਵੀ ਦਾ ਗੁਰੂ ਪੰਚਾਸ਼ਿਕਾ[੩੧], ਕਿਸ਼ਨ ਸਿੰਘ ਆਰਿਫ਼ ਆਦਿ ਦੁਆਰਾ ਲਿਖੇ ਗ੍ਰੰਥ ਵਿਸ਼ੇਸ਼ ਕਰਕੇ ਲਏ ਜਾ ਸਕਦੇ ਹਨ।

ਹਵਾਲੇ :

੧. ਇਤਿਹਾਸਕ ਤਾਰੀਖਾਂ ਬਾਰੇ ਪੜਤਾਲ ਕੀਤਿਆਂ ਪਤਾ ਲਗਦਾ ਹੈ ਕਿ ਇਸ ਗੁਰ-ਪ੍ਰਣਾਲੀ ਵਿਚਲੀ ਜਾਣਕਾਰੀ ਕਵੀ ਗੁਲਾਬ ਸਿੰਘ ਦੀਆਂ ਗੁਰ-ਪ੍ਰਣਾਲੀਆਂ (ਕਵਿਤਾ ਤੇ ਵਾਰਤਕ) ਨਾਲ ਹੂ-ਬ-ਹੂ ਮੇਲ ਖਾਂਦੀ ਹੈ, ਪਰ *ਮਹਾਨ ਕੋਸ਼* (ਕ੍ਰਿਤ ਭਾਈ ਕਾਨ੍ਹ ਸਿੰਘ ਨਾਭਾ) ਅਤੇ ਸਿੱਖ ਪੰਥ ਵਿਸ਼ਵਕੋਸ਼ (ਕ੍ਰਿਤ ਡਾ. ਰਤਨ ਸਿੰਘ ਜੱਗੀ) ਨਾਲੋਂ ਜਨਮ ਦੇ ਮਹੀਨੇ ਤੇ ਤਾਰੀਖ਼ ਸੰਬੰਧੀ ਵੱਖਰੀ ਰਾਏ ਰੱਖਦੀ ਹੈ ਅਰਥਾਤ ਨਵੀਂ ਖੋਜ ਅਨੁਸਾਰ ਗੁਰੂ ਜੀ ਦਾ ਪ੍ਰਕਾਸ਼ ਵੈਸਾਖ ਵਦੀ ੫ ਨੂੰ ਹੋਇਆ ਸੀ, ਨਾ ਕਿ ਮਘਰ ਸੁਦੀ ਦੂਜ ਨੂੰ।

੨. ਲਿਖਣ ਲੱਗਿਆਂ ਉਕਾਈ ਹੈ, ਜਿਸ ਕਰਕੇ ੧੬੮੯ ਦੀ ਜਗ੍ਹਾ ੧੮੯੬ ਲਿਖਿਆ ਗਿਆ।

੩. ਭਾਈ ਚਤਰ ਸਿੰਘ ਜੀਵਨ ਸਿੰਘ, ਸ੍ਰੀ ਅੰਮ੍ਰਿਤਸਰ, ਅਕਤੂਬਰ ੧੯੨੩ (ਛੇਵੀਂ ਵਾਰ) ; ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੮੭ ; ਗਿਆਨੀ ਕਿਰਪਾਲ ਸਿੰਘ (ਸੰਪਾ.), ਮਨਮੋਹਨ ਸਿੰਘ (ਬਰਾੜ), ਮਕਾਨ ਨੰ. ੧੦੦੮, ਗਲੀ ਸ਼ਹੀਦ ਬੁੰਗਾ, ਨੇੜੇ ਕੌਲਸਰ, ਸ੍ਰੀ ਅੰਮ੍ਰਿਤਸਰ, ਅਕਤੂਬਰ-੧੯੭੦

੪. ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ੧੫ ਰਾਗਾਂ ਵਿਚ ਸੁਸ਼ੋਭਿਤ ਹਨ- ਗਉੜੀ ਵਿਚ ੯ (ਪੰਨਾ ੨੧੯-੨੦), ਆਸਾ ਵਿਚ ੧ (ਪੰ. ੪੧੧), ਦੇਵਗੰਧਾਰੀ ਵਿਚ ੩ (ਪੰ. ੫੩੬), ਬਿਹਾਗੜਾ ਵਿਚ ੧ (ਪੰ. ੫੩੭), ਸੋਰਠਿ ਵਿਚ ੧੨ (ਪੰ. ੬੩੧-੬੩੪), ਧਨਾਸਰੀ ਵਿਚ ੪ (ਪੰ. ੬੮੪-੬੮੫), ਜੈਤਸਰੀ ਵਿਚ ੩ (ਪੰ.੭੦੨-੭੦੩), ਟੋਡੀ ਵਿਚ ੧ (ਪੰ. ੭੧੮), ਤਿਲੰਗ ਵਿਚ ੩ (ਪੰ. ੭੨੬-੭੨੭), ਬਿਲਾਵਲੁ ਵਿਚ ੩ (ਪੰ. ੮੩੦-੮੩੧), ਰਾਮਕਲੀ ਵਿਚ ੩ (ਪੰ. ੯੦੧-੯੦੨), ਮਾਰੂ ਵਿਚ ੩ (ਪੰ. ੧੦੦੮), ਬਸੰਤੁ ਵਿਚ ੫ (ਪੰ. ੧੧੮੬-੧੧੮੭), ਸਾਰੰਗ ਵਿਚ ੪ (ਪੰ. ੧੨੩੧) ਅਤੇ ਜੈਜਾਵੰਤੀ ਵਿਚ ੪ (ਪੰ. ੧੩੫੨)

੫. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨੬-੧੪੨੯.

੬. ਹਰੀਕ੍ਰਿਸਨ ਤਿਨ ਕੇ ਸੁਤ ਵਏ॥ ਤਿਨ ਤੇ ਤੇਗ ਬਹਾਦਰ ਭਏ ॥੧੨॥
ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰ ਸੀ ਨ ਉਚਰੀ ॥੧੩॥
ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰਰੁ ਨ ਦੀਆ॥
ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ ॥੧੪॥
ਦੋਹਰਾ ॥
ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ ॥
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥੧੫॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕਿ ॥੧੬॥ (ਬਚਿਤ੍ਰ ਨਾਟਕ)

੭. ਡਾ. ਗੰਡਾ ਸਿੰਘ (ਸੰਪਾ.), *ਭਾਈ ਨੰਦ ਲਾਲ ਗ੍ਰੰਥਾਵਲੀ*, ਮਲੇਸ਼ੀਆ, ੧੯੬੮, ਪੰਨਾ ੧੮੯.

੮. ਭਾਈ ਵੀਰ ਸਿੰਘ ਜੀ ਨੇ ਭਾਈ ਮਨੀ ਸਿੰਘ ਨੂੰ ਹੀ 'ਦੂਜਾ ਭਾਈ ਗੁਰਦਾਸ' ਮੰਨਿਆ ਹੈ। -ਸਿੱਖਾਂ ਦੀ ਭਗਤ ਮਾਲਾ,ਭੂਮਿਕਾ, ਪੰਨਾ ੳ, ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ, ੧ ਅਗਸਤ ੧੯੧੨.

੯. *ਗੁਰੂ ਨਾਨਕ ਸਭ ਕੇ ਸਿਰਤਾਜਾ। ਜਿਹ ਕਓਿ ਸਿਮਰਿ ਸਰੇ ਸਭ ਕਾਜਾ।*
*ਗੁਰੂ ਤੇਗ ਬਹਾਦਰ ਸ੍ਵਾਂਗ ਰਚਾਯੰ। ਜਿਹ ਅਪਨ ਸੀਸ ਦੇ ਜਗ ਠਹਰਾਯੰ।*
*ਇਸ ਬਿਧਿ ਮੁਗਲਨ ਕੋ ਭਰਮਾਇਓ। ਤਬ ਸਤਿਗੁਰੂ ਅਪਨਾ ਬਲ ਨ ਜਨਾਇਓ।*
*ਪ੍ਰਭੁ ਹੁਕਮ ਬੂਝਿ ਪਹੁੰਚੇ ਦਰਬਾਰਾ। ਤਬ ਸਤਿਗੁਰੁ ਕੀਨੀ ਮਿਹਰ ਅਪਾਰਾ।*
*ਇਉਂ ਮੁਗਲਨ ਕੋ ਦੋਖ ਲਗਾਨਾ। ਹੋਇ ਖਰਾਬ ਖਪਿ ਗਏ ਨਿਦਾਨਾ।*
*ਇਉਂ ਨਉਂ ਮਹਿਲੋਂ ਕੀ ਜੁਗਤਿ ਸੁਨਾਈ। ਜਿਹ ਕਰਿ ਸਿਮਰਨ ਹਰਿ ਭਗਤਿ ਰਚਾਈ।...(੪੧:੨੩)*

੧੦. *ਅਕਾਲੀ ਕੌਰ ਸਿੰਘ*, ਪ੍ਰਦੇਸੀ ਮਾਲਵਾ ਪ੍ਰੈਸ, ਸੰਮਤ ੧੯੮੨, ਅਗਸਤ-੧੯੨੫ ; ਸ਼ਮਸ਼ੇਰ ਸਿੰਘ 'ਅਸ਼ੋਕ', ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਜੁਲਾਈ-੧੯੬੭ ; ਡਾ. ਗੰਡਾ ਸਿੰਘ (ਸੰਪਾ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਜੂਨ ੧੯੬੭

੧੧. ਭਾਸ਼ਾ ਵਿਭਾਗ ਪੰਜਾਬ, ਪਟਿਆਲਾ ; ਮੋਤੀ ਬਾਗ ਪੈਲੇਸ, ਪਟਿਆਲਾ ; ਪੰਜਾਬ ਆਰਕਾਈਵਜ਼,

ਪਟਿਆਲਾ ; ਨੈਸ਼ਨਲ ਲਾਇਬ੍ਰੇਰੀ, ਕਲਕੱਤਾ ; ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ; ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ; ਖਾਲਸਾ ਕਾਲਜ, ਅੰਮ੍ਰਿਤਸਰ, ਆਦਿ।

੧੨. ਲਾਲਾ ਰਾਮਚੰਦ ਮਾਨਕਟਾਹਲਾ, ਲੁਹਾਰੀ ਦਰਵਾਜ਼ਾ, ਲਾਹੌਰ, ਸੰਮਤ ੧੯੬੯ ਬਿ. (੧੯੧੨ ਈ.) ; ਡਾ. ਗੁਰਸ਼ਰਨ ਕੌਰ ਜੱਗੀ (ਸੰਪਾ.), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੮੯ (ਦੂਜੀ ਵਾਰ) ; ਡਾ. ਮਨਵਿੰਦਰ ਸਿੰਘ (ਸੰਪਾ.) ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੨੦੧੯ ; ਡਾ. ਹਰਦੇਵ ਸਿੰਘ (ਸੰਪਾ.), ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫਤਹਿਗੜ੍ਹ ਸਾਹਿਬ, ੨੦੧੯ ; ਡਾ. ਜਯ ਭਗਵਾਨ ਗੋਇਲ (ਹਿੰਦੀ ਅਨੁਵਾਦ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੮੯.

੧੩. ਖਾਲਸਾ ਕਾਲਜ ਅੰਮ੍ਰਿਤਸਰ ; ਸਿਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ; ਮੋਤੀ ਬਾਗ਼ ਪੈਲੇਸ ਲਾਇਬ੍ਰੇਰੀ, ਪਟਿਆਲਾ।

੧੪. ਸ. ਹਰਚੰਦ ਸਿੰਘ ਦੀ ਨਿੱਜੀ ਲਾਇਬ੍ਰੇਰੀ, ਸੁਨਾਮ ; ਡਾ. ਰਾਮ ਸਿੰਘ ਦੀ ਨਿੱਜੀ ਲਾਇਬ੍ਰੇਰੀ, ਭੋਗਪੁਰ ; ਸ. ਦਲਬੀਰ ਸਿੰਘ ਦੀ ਨਿੱਜੀ ਲਾਇਬ੍ਰੇਰੀ, ਮੋਹਾਲੀ ; ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ।

੧੫. ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼, ਲਾਹੌਰ, ੧੮੯੭ ; ਹਾਜੀ ਚਰਾਗ਼ਦੀਨ ਸਰਾਜਦੀਨ, ਕਸ਼ਮੀਰੀ ਬਾਜ਼ਾਰ, ਲਾਹੌਰ, ੧੯੦੫ ; ਗੁਰੂ ਖਾਲਸਾ ਪ੍ਰੈਸ ਹਾਲ ਬਾਜ਼ਾਰ, ਅੰਮ੍ਰਿਤਸਰ, ਮਿਤੀਹੀਨ ; ਇੰਦਰ ਸਿੰਘ (ਸੰਪਾ.), ਜੀਵਨ ਮੰਦਰ ਪੁਸਤਕਾਲਯ, ਅੰਮ੍ਰਿਤਸਰ, ੧੯੬੮ ; ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੭੦ ; ਡਾ. ਗੁਰਮੁਖ ਸਿੰਘ (ਸੰਪਾ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੭; ਜੋਗਿੰਦਰ ਸਿੰਘ ਵੇਦਾਂਤੀ, ਡਾ. ਅਮਰਜੀਤ ਸਿੰਘ (ਸੰਪਾ.), ਧਰਮ ਪ੍ਰਚਾਰ ਕਮੇਟੀ, ਅੰਮ੍ਰਿਤਸਰ, ੧੯੯੮.

੧੬. ਭਾਸ਼ਾ ਵਿਭਾਗ ਪੰਜਾਬ, ਪਟਿਆਲਾ ; ਪੰਜਾਬ ਆਰਕਾਈਵਜ਼, ਪਟਿਆਲਾ ; ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ; ਗਿਆਨੀ ਪਰਾਕਰਮ ਸਿੰਘ ਸੰਗਰੂਰ ; ਸਾਹਿਤ ਅਕਾਦਮੀ, ਲੁਧਿਆਣਾ ; ਖਾਲਸਾ ਕਾਲਜ, ਅੰਮ੍ਰਿਤਸਰ ; ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

੧੭. ਗੋਬਿੰਦ ਸਿੰਘ ਲਾਂਬਾ, ਖਜ਼ਾਨ ਸਿੰਘ (ਸੰਪਾ.), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੭੧ ; ਡਾ. ਉਤਮ ਸਿੰਘ (ਭਾਟੀਆ) (ਸੰਪਾ.), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੯੯.

੧੮. ਸਰਦਾਰ ਭਗਵੰਤ ਸਿੰਘ ਜੀ ਸਾਬਕਾ ਨਾਜ਼ਮ ਪਿੰਡ ਖਾਨਪੁਰ, ਸੰਗਰੂਰ ; ਮੋਤੀ ਬਾਗ਼ ਪੈਲੇਸ ਲਾਇਬ੍ਰੇਰੀ, ਪਟਿਆਲਾ ; ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ; ਗਿਆਨੀ ਗੁਰਦਿਤ ਸਿੰਘ ਦੀ ਨਿੱਜੀ ਲਾਇਬ੍ਰੇਰੀ, ਚੰਡੀਗੜ੍ਹ ; ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ।

੧੯. ਭਾਈ ਵੀਰ ਸਿੰਘ (ਸੰਪਾ.), *ਖਾਲਸਾ ਸਮਾਚਾਰ*, ਅੰਮ੍ਰਿਤਸਰ, ਜੂਨ ੧੯੩੯ ; ਡਾ. ਜੀਤ ਸਿੰਘ ਸੀਤਲ (ਸੰਪਾ.), ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ, ੨੦੦੦ ;

ਡਾ. ਬਲਵੰਤ ਸਿੰਘ (ਢਿੱਲੋਂ) (ਸੰਪਾ.), ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੦੪ ; English Translation byKulwant Singh, Gurdwara Singh Sabha, Kanthala, Chandigarh, 2006.

੨੦. ਪ੍ਰੋ. ਹਰੀ ਸਿੰਘ, *ਪਰਚੀਆਂ ਸੇਵਾ ਦਾਸ,* ਭਾਸ਼ਾ ਵਿਭਾਗ ਪੰਜਾਬ, ੧੯੬੧ ; ਪ੍ਰੋ. ਪਿਆਰਾ ਸਿੰਘ ਪਦਮ, ਪਰਚੀ ਪਾਤਸ਼ਾਹੀ ਦਸਵੀਂ ਕੀ, ਕਲਮ ਮੰਦਿਰ, ਪਟਿਆਲਾ, ੧੯੮੮.

੨੧. ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ; ਖਾਲਸਾ ਕਾਲਜ, ਅੰਮ੍ਰਿਤਸਰ ; ਪ੍ਰੋ. ਪ੍ਰੀਤਮ ਸਿੰਘ ਦੀ ਨਿੱਜੀ ਲਾਇਬ੍ਰੇਰੀ, ਪਟਿਆਲਾ।

੨੨. ਡਾ. ਰਤਨ ਸਿੰਘ ਜੱਗੀ (ਸੰਪਾ.), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ੧੯੭੨ ; ਰਾਏਜਸਬੀਰ ਸਿੰਘ (ਸੰਪਾ.), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੨੦੦੧ ; ਪਿਆਰਾ ਸਿੰਘ ਪਦਮ (ਸੰਪਾ.), ਸਿੰਘ ਬ੍ਰਦਰਜ਼, ਅੰਮ੍ਰਿਤਸਰ, ਫਰਵਰੀ-੧੯੯੭.

੨੩. ਡਾ. ਦੇਵਿੰਦਰ ਸਿੰਘ ਵਿਦਿਆਰਥੀ ਦੀ ਨਿੱਜੀ ਲਾਇਬ੍ਰੇਰੀ; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ; ਭਾਸ਼ਾ ਵਿਭਾਗ ਪੰਜਾਬ, ਪਟਿਆਲਾ ; ਇਕ ਖਰੜਾ ੧੯੮੪ ਤੋਂ ਪਹਿਲਾਂ ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਵਿਖੇ ਵੀ ਹੁੰਦਾ ਸੀ।

੨੪. ਡਾ. ਕਿਰਪਾਲ ਸਿੰਘ, *ਖਾਲਸਾ ਸਮਾਚਾਰ,* ਹਾਲ ਬਾਜ਼ਾਰ, ਅੰਮ੍ਰਿਤਸਰ, ਅਗਸਤ ੧੯੬੭ ; ਡਾ. ਗੁਰਮੁਖ ਸਿੰਘ (ਸੰਪਾ.), ਰਘਬੀਰ ਰਚਨਾ ਪ੍ਰਕਾਸ਼ਨ, ਚੰਡੀਗੜ੍ਹ, ੧੯੯੧.

੨੫. ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਵਾਲੇ ਖਰੜੇ ਉਪਰ ਇਹੀ ਨਾਮ ਲਿਖਿਆ ਹੋਇਆ ਹੈ।

੨੬. ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ (ਦੋ ਖਰੜੇ) ; ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ; ਤਿਰਲੋਚਨ ਸਿੰਘ (ਬੇਦੀ) ਦੀ ਨਿੱਜੀ ਲਾਇਬ੍ਰੇਰੀ ਵਿਚ ; ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ।

੨੭. ਭਾਈ ਵੀਰ ਸਿੰਘ (ਸੰਪਾ.) ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ, ੧ ਅਗਸਤ ੧੯੧੨, *ਖਾਲਸਾ ਸਮਾਚਾਰ,* ਅੰਮ੍ਰਿਤਸਰ, ਜੂਨ ੧੯੫੦ ਅਤੇ ਭਾਈ ਵੀਰ ਸਿੰਘ ਸਾਹਿਤ ਸਦਨ, ਦਿੱਲੀ, ੨੦੦੭ ; ਤਰਲੋਚਨ ਸਿੰਘ ਬੇਦੀ (ਸੰਪਾ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੪.

੨੮. ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਵਾਲੇ ਖਰੜੇ ਵਿਚ ਇਸ ਸਾਖੀ ਦਾ ਨੰ. ੧੫੨ ਹੈ ਜੋ ਕਿ ਪੱਤਰਾ ਨੰ. ੧੩੬ੳ ਤੋਂ ੧੪੨ਅ ਉਪਰ ਸੁਸ਼ੋਭਿਤ ਹੈ।

੨੯. ਪਿਆਰਾ ਸਿੰਘ ਪਦਮ, *ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ,* ਪੰਨਾ ੯੩.

੩੦. ਕਾਨ੍ਹ ਸਿੰਘ ਨਾਭਾ, *ਗੁਰੂ ਮਹਿਮਾ ਰਤਨਾਵਲੀ,* ਸੰਪਾਦਕ ਪ੍ਰੀਤਮ ਸਿੰਘ ਤੇ ਕ੍ਰਿਸ਼ਣ ਲਾਲ, ਪੰਨੇ ੧੩੭-੩੮.

੩੧. ਉਹੀ, ਪੰਨਾ ੨੫੧.

■

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀਆਂ ਉਦਾਸੀਆਂ/ ਪ੍ਰਚਾਰ ਯਾਤਰਾਵਾਂ

*-ਗਿਆਨੀ ਸੁਰਿੰਦਰ ਸਿੰਘ ਨਿਮਾਣਾ**

'ਉਦਾਸੀ' ਮੂਲ ਰੂਪ 'ਚ ਥੋੜ੍ਹੀ ਜਾਂ ਵਧੇਰੇ ਇਕ ਨਕਾਰਾਤਮਿਕ ਧਾਰਨਾ ਰਹੀ, ਜੋ ਕਿ ਘੋਰ ਅੰਧਕਾਰਮਈ ਮੱਧ-ਯੁੱਗ 'ਚ ਸੱਚ ਦੇ ਸੂਰਜ ਦੇ ਨਾਲ ਜੁੜ ਕੇ ਇਕ ਸਕਰਾਤਮਿਕ ਧਾਰਨਾ 'ਚ ਪਰਿਵਰਤਿਤ ਹੋ ਗਈ। ਗੁਰੂ ਸਾਹਿਬ ਆਪਣੇ ਯੁੱਗ ਦੀ ਇਕ ਲਾਸਾਨੀ ਸ਼ਖ਼ਸੀਅਤ ਹੋਏ ਹਨ ਜਿਨ੍ਹਾਂ 'ਧਰਮ' ਦੀ ਪਰੰਪਰਾਗਤ ਧਾਰਨਾ ਨੂੰ ਅਸਲੋਂ ਨਵੇਂ ਅਰਥ ਆਪਣੇ ਜੀਵਨ ਅਮਲਾਂ ਅਤੇ ਨਿਰੰਕਾਰ ਦੇ ਅਨੁਰਾਗ 'ਚ ਆਪਣੀ ਇਕਸੁਰ ਬਾਣੀ ਦੇ ਮਾਧਿਅਮ ਦੁਆਰਾ ਬਹੁਪ੍ਰਕਾਰੀ ਭਰਮ-ਗ੍ਰਸਿਤ ਆਪਣੇ ਉਸ ਯੁੱਗ ਦੇ ਮਨੁੱਖੀ ਭਾਈਚਾਰੇ ਨੂੰ ਦਿੱਤੇ। ਗੁਰੂ ਸਾਹਿਬ ਦੇ ਤਤਕਾਲੀ ਯੁੱਗ 'ਚ ਉਨ੍ਹਾਂ ਦੇ ਦੇਸ ਭੂ ਖੰਡ 'ਚ ਭ੍ਰਮਣ ਕਰਦੇ ਰਹਿਣ ਵਾਲੇ ਸਾਧੂਆਂ, ਜੋਗੀਆਂ, ਸੰਤਾ-ਮਹਾਤਮਾਵਾਂ ਦਾ ਭਰਪੂਰ ਰੂਪ 'ਚ ਨਜ਼ਰ ਆਉਣ ਵਾਲੇ ਰੂਪ 'ਚ ਪ੍ਰਚਲਣ ਜ਼ੋਰ-ਸ਼ੋਰ ਨਾਲ ਜਾਰੀ ਸੀ। ਬਾਲ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਨੇ ਆਪਣੀ ਅੰਦਰੂਨੀ ਸੰਵੇਦਨਾ ਸਹਿਤ ਇਸ ਨੂੰ ਅਵੱਸ਼ ਹੀ ਮਹਿਸੂਸ ਕੀਤਾ ਸੀ। ਸਾਧੂਆਂ-ਸੰਤਾਂ ਦੀਆਂ ਪ੍ਰਸਪਰ ਵਿਚਾਰਾਂ ਨੂੰ 'ਅਤੀ ਹੋਣਹਾਰ ਬਾਲ' ਨੇ ਜ਼ਰੂਰ ਹੀ ਉਤਸੁਕਤਾ ਨਾਲ ਸੁਣਿਆ ਅਤੇ ਆਪਣੇ ਮਨ ਦੀ ਕੁਦਰਤੀ ਜਿਗਿਆਸਾ ਦੇ ਅਨੁਰੂਪ ਇਸ ਨੂੰ ਆਪਣੇ ਮਨ-ਮਸਤਕ ਦੀ ਤੱਕੜੀ ਉੱਪਰ ਵੀ ਤੋਲਿਆ-ਮਾਪਿਆ ਅਤੇ ਜਾਂਚਿਆ-ਪਰਖਿਆ ਹੋਵੇਗਾ। ਦਰਅਸਲ ਉਨ੍ਹਾਂ ਦੁਆਰਾ 'ਸਿੱਖ ਧਰਮ ਦੀ' ਆਪਣੇ ਦੁਆਰਾ ਰੱਖੀ ਗਈ ਇਹੀ ਨੀਂਹ ਸਵੀਕਾਰ ਕੀਤੀ ਜਾਣ ਯੋਗ ਹੈ।

ਦਸ ਗੁਰੂ ਸਾਹਿਬਾਨ ਅਖੰਡ ਰੂਪ 'ਚ ਇੱਕ ਹੀ ਗੁਰਮਤਿ ਵਿਚਾਰਧਾਰਾ ਦੇ ਪ੍ਰਵਾਹ ਨੂੰ ਇੱਕ ਭਾਵ ਭਿੰਨੇ ਰੂਪ 'ਚ ਗਤੀਮਾਨ ਕਰਦੇ ਰਹੇ। ਜੋਤ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਦੀ ਹੀ ਵਰਤਦੀ ਰਹੀ। ਸਮੁੱਚੀ ਪਾਵਨ ਬਾਣੀ 'ਚ ਵਿਚਾਰਧਾਰਕ ਸਮਤਾ ਇਕਸੁਰਤਾ ਦੀ ਸਾਂਝ ਬੇਹੱਦ ਵਿਸਮਾਦੀ ਹੈ। ਇਸ ਦੀ ਮੂਲ ਰੂਪ 'ਚ ਹਰੇਕ ਪਰਿਪਾਟੀ ਉਹੀ ਰਹੀ। ਇਸੇ ਪ੍ਰਸੰਗ 'ਚ 'ਉਦਾਸੀ' ਦੀ ਅਵਧਾਰਨਾ ਨੂੰ ਲਿਆ ਜਾ ਸਕਦਾ ਹੈ। ਹਰੇਕ ਗੁਰੂ ਪਾਤਸ਼ਾਹ ਨੇ ਵਿਭਿੰਨ ਦੇਸ਼-ਖੰਡਾਂ 'ਚ ਖ਼ੁਦ ਸਿੱਖ ਸੰਗਤ ਗੁਰੂ-ਘਰ ਨਾਲ ਗੂੜ੍ਹੀ ਸਾਂਝ ਰੱਖਣ ਵਾਲਿਆਂ ਅਤੇ ਅਤੀ ਭੁੱਲੇ ਭਟਕੇ ਲੋਕ-ਸਮੂਹਾਂ ਨੂੰ ਜ਼ਿੰਦਗੀ ਦਾ ਸਹੀ ਫ਼ਲਸਫ਼ਾ ਅਤੇ ਮਾਰਗ ਬਖਸ਼ਣ ਵਾਸਤੇ ਉਨ੍ਹਾਂ ਨੂੰ ਬਹੁਭਾਂਤੀ

**#੫, ਹੰਸਲੀ ਕਵਾਟਰਜ਼, ਨਿਊ ਤਹਿਸੀਲਪੁਰਾ, ਸ੍ਰੀ ਅੰਮ੍ਰਿਤਸਰ—੧੪੩੦੦੧; ਮੋ. +੯੧੯੮੭੨੨-੩੫੧੧੧*

ਵਹਿਮਾਂ-ਭਰਮਾਂ, ਭੁਲੇਖਿਆਂ, ਮਨਮੱਤਾਂ ਤੋਂ ਮੁਕਤ ਕਰਨ ਖਾਤਿਰ ਘੱਟ ਜਾਂ ਵੱਧ, ਕੁਦਰਤ ਵੱਲੋਂ ਮਿਲੇ ਵਕਤ, ਸਬੱਬ ਆਦਿ ਬਣਨ ਦਾ ਸਦਕਾ ਪ੍ਰਚਾਰ-ਯਾਤਰਾਵਾਂ ਕੀਤੀਆਂ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਪ੍ਰਚਾਰ ਯਾਤਰਾਵਾਂ ਖਾਸ ਤੌਰ 'ਤੇ ਉਲੇਖਯੋਗ ਸਵੀਕਾਰ ਕੀਤੀਆਂ ਜਾਂਦੀਆਂ ਹਨ। ਇੱਕ ਪੱਖ ਵਿਸ਼ੇਸ਼ ਤੌਰ 'ਤੇ ਉਲੇਖ ਕਰਨ ਯੋਗ ਹੈ ਕਿ ਜਿੱਥੇ ਸੰਗਤ ਅਤੇ ਲੋਕਾਈ ਬਿਹਬਲ ਭਾਵਭਿੰਨੀ ਸ਼ਰਧਾ-ਭਾਵਨਾ ਨਾਲ ਗੁਰੂ-ਅਸਥਾਨਾਂ 'ਤੇ ਆਉਂਦੀ ਹੈ ਅਤੇ ਆਪਣੇ ਮਨ ਤੇ ਆਤਮਾ ਦੀ ਮਾਨਸਿਕ-ਆਤਮਿਕ ਤ੍ਰਿਪਤੀ ਹਾਸਲ ਕਰਦੀ ਹੈ ਤਾਂ ਗੁਰੂ ਪਾਤਸ਼ਾਹ ਵੀ ਆਪਣੀ ਵਿਉਂਤਬੰਦੀ ਸਿੱਖਾਂ, ਸੰਗਤ, ਜਗਿਆਸੂਆਂ, ਸਰੀਰਿਕ/ਮਾਨਸਿਕ ਰੋਗੀਆਂ, ਭੁੱਲਿਆਂ-ਭਟਕਿਆਂ ਨੂੰ ਓਝੜੇ ਰਾਹਾਂ ਅਤੇ ਮਨਮੱਤਾਂ ਤੋਂ ਬਚਾਉਣ ਹਿੱਤ ਖ਼ੁਦ ਉਨ੍ਹਾਂ ਦੇ ਕੋਲ ਜਾ ਕੇ ਉਨ੍ਹਾਂ ਦੀ ਬਾਹੁੜੀ ਕਰਦੇ ਅਤੇ ਉਨ੍ਹਾਂ ਦਾ ਸਰਬਪੱਖੀ ਕਲਿਆਣ ਉਨ੍ਹਾਂ ਦਾ ਇਸ ਸੰਸਾਰ ਰੂਪੀ ਭਵ-ਸਾਗਰ ਤੋਂ ਪਾਰ ਉਤਾਰਾ ਕਰਨ ਦਾ ਉਪਕਾਰ ਕਮਾਉਂਦੇ ਹਨ। ਇਸ ਸੰਦਰਭ 'ਚ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀਆਂ ਉਦਾਸੀਆਂ ਅਰਥਾਤ ਪ੍ਰਚਾਰ-ਯਾਤਰਾਵਾਂ ਦਾ ਵਿਵਰਣ, ਵਰਣਨ ਤੇ ਬਿਰਤਾਂਤ ਇਕ ਅਤੀ ਮਹੱਤਵਪੂਰਨ ਪ੍ਰਸੰਗ ਹੈ।

ਵਿਧੀਵਤ ਧਰਮ-ਪ੍ਰਚਾਰ ਯਾਤਰਾਵਾਂ ਤੋਂ ਪਹਿਲਾਂ ਨੌਵੇਂ ਗੁਰੂ ਜੀ ਦੇ ਗੁਰਗੱਦੀ 'ਤੇ ਬਿਰਾਜਮਾਨ ਹੋਣ ਤੋਂ ਪੂਰਬਲਾ ਜੀਵਨ-ਕਾਲ ਵਾਚਿਆ ਜਾਵੇ ਤਾਂ ਉਸ 'ਚ ਵੀ ਘਰ-ਪਰਵਾਰ ਤੋਂ ਦੂਰ ਜਾ ਕੇ ਰਹਿਣ ਵਿਚਰਨ ਦਾ ਬ੍ਰਿਤਾਂਤ ਸਾਹਮਣੇ ਆਉਂਦਾ ਹੈ। ਜਦੋਂ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਅਦੁੱਤੀ ਗੱਦੀ ਨੂੰ ਆਪਣੇ ਸਪੁੱਤਰ ਬਾਬਾ ਸੂਰਜ ਮੱਲ ਦੇ ਸਭ ਤੋਂ ਛੋਟੇ ਸਪੁੱਤਰ ਸ੍ਰੀ ਹਰਿਰਾਇ ਜੀ ਨੂੰ ਸੌਂਪੀ। ਇਸ ਸੰਦਰਭ 'ਚ ਪ੍ਰਿੰ. ਸਤਿਬੀਰ ਸਿੰਘ ਹੋਰਾਂ ਦੇ ਸਪੱਸ਼ਟੀਕਰਨ ਨੂੰ ਗੌਲਣਾ ਬਣਦਾ ਹੈ ਕਿ :

"ਸ੍ਰੀ ਗੁਰੂ ਹਰਿਗੋਬਿੰਦ ਜੀ ਦੇਖ ਰਹੇ ਸਨ ਕਿ (ਗੁਰੂ) ਹਰਿਰਾਇ ਜੀ ਐਸੇ ਸਨ ਜੋ ਜ਼ਿੰਮੇਵਾਰੀ ਸੰਭਾਲ ਸਕਣਗੇ। ਜਿਵੇਂ ਗੁਰੂ ਹਰਿਰਾਇ ਜੀ ਜਾਮਾ ਸੰਭਾਲ ਟੁਰਦੇ ਅਤੇ ਸੇਵਾ ਵਿਚ ਜੁਟੇ ਰਹਿੰਦੇ ਸਨ, ਉਸ ਤੋਂ ਸਪੱਸ਼ਟ ਹੋ ਰਿਹਾ ਸੀ ਕਿ ਉਹ ਇਸ ਪੰਡ ਨੂੰ ਉਠਾਉਣ ਯੋਗ ਹਨ। (ਕਾਂਡ ੪, ਇਤਿ ਜਿਨਿ ਕਰੀ, ਸਫਾ ੨੯) ਗੁਰੂ ਸਾਹਿਬ ਵੱਲੋਂ ਆਪਣੇ ਸਪੁੱਤਰ ਤੇਗ ਬਹਾਦਰ ਜੀ (ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ) ਨੂੰ ਉਨ੍ਹਾਂ ਦੇ ਨਾਨਕੇ ਪਿੰਡ ਬਕਾਲੇ ਨੂੰ ਚਲੇ ਜਾਣ ਦਾ ਆਦੇਸ਼ ਹਾਸਿਲ ਹੋਇਆ। ਪ੍ਰਿੰਸੀਪਲ ਸਾਹਿਬ ਨੇ ਇਹ ਮਹੱਤਵਪੂਰਨ ਸੂਚਨਾ ਵੀ ਅੰਕਿਤ ਕੀਤੀ ਹੈ ਕਿ ਮਾਤਾ ਨਾਨਕੀ ਜੀ ਅਤੇ ਮਾਤਾ ਗੁਜਰੀ ਜੀ ਨੂੰ ਵੀ ਇਹੀ ਹੁਕਮ ਹੋਇਆ ਸੀ। ਮਾਤਾ ਨਾਨਕੀ ਦੇ ਪਿਤਾ ਸ੍ਰੀ ਹਰਿ ਚੰਦ ਜੀ ਅਤੇ ਮਾਤਾ, ਮਾਤਾ ਹਰਦਈ ਜੀ ਵੀ ਉੱਥੇ ਹੀ ਵਾਸ ਰੱਖਦੇ ਆ ਰਹੇ ਸਨ। ਗੁਰੂ ਸਾਹਿਬ ਦਾ ਹੁਕਮ ਉੱਥੇ ਚਿਰਕਾਲ ਤਕ ਰਹਿਣ ਸੰਬੰਧੀ ਵੀ ਸੀ, ਜਿਸ ਦੀ ਪੂਰੀ ਤਾਮੀਲ ਹੋਈ। ਡੂੰਘੇਰੀ ਦ੍ਰਿਸ਼ਟੀ

ਨਾਲ ਵੇਖਿਆਂ-ਵਾਚਿਆਂ ਇੱਥੇ ਵਾਸ ਕਰਨਾ ਮੂਲ ਘਰ-ਪਰਵਾਰ ਤੋਂ ਦੂਰ ਹੋਣ ਦੇ ਨਾਤੇ 'ਉਦਾਸੀ' ਜਿਹਾ ਮਹਿਸੂਸ ਹੁੰਦਾ ਹੈ। ਇੱਥੋਂ ੧੬੬੦ 'ਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਬਕਾਲੇ ਤੋਂ ਕਈ ਹਿੰਦੂ ਤੀਰਥਾਂ ਤੇ ਜਾ ਕੇ ਸੱਚ ਦਾ ਪ੍ਰਚਾਰ ਕਰਨ 'ਤੇ ਜਾਣ ਦਾ ਜ਼ਿਕਰ ਇਤਿਹਾਸ 'ਚ ਵਿਦਮਾਨ ਹੈ। ਪਰੰਤੂ ਇਹ ਅਵੱਸ਼ ਸਪੱਸ਼ਟ ਹੋਣ ਦੀ ਜ਼ਰੂਰਤ ਹੈ ਕਿ ਇਹ ਉਦਾਸੀ ਜਾਂ ਯਾਤਰਾ ਪਰੰਪਰਾਗਤ ਹਿੰਦੂ ਤੀਰਥ ਯਾਤਰਾ ਵਰਗੀ ਕਤਈ ਨਹੀਂ ਸੀ। ਆਪ ਗੁਰਮਤਿ ਪਰੰਪਰਾ ਅਤੇ ਗੁਰਬਾਣੀ ਦੇ ਇਸ ਸੰਬੰਧੀ ਨਿਰਣੈ ਨੂੰ ਅਵੱਸ਼ ਦ੍ਰਿਸ਼ਟੀਗੋਚਰ ਰੱਖਦੇ ਰਹੇ। ਦਰਅਸਲ ਗੁਰਮਤਿ ਧਾਰਨਾ ਅਤਿਅੰਤ ਵਿਆਪਕ ਹੈ, ਇਸ 'ਚ ਤੰਗ ਨਜ਼ਰੀਏ ਨੂੰ ਰੰਚਿਕ ਮਾਤਰ ਵੀ ਨਹੀਂ ਸਵੀਕਾਰਿਆ ਜਾਂਦਾ। ਸਿਰਫ ਤੀਰਥ ਇਸ਼ਨਾਨ ਨਾਲ ਪਾਰ ਉਤਾਰਾ ਹੋਣ ਦੀ ਧਾਰਨਾ ਹਿੰਦੂ ਮਤ ਦੀ ਹੀ ਧਾਰਨਾ ਹੈ ਜਿਸ ਸਬੰਧੀ ਗੁਰੂ ਨਾਨਕ ਪਾਤਸ਼ਾਹ ਦੁਆਰਾ ਇਨ੍ਹਾਂ ਦੀ ਯਾਤਰਾ ਦੇ ਬ੍ਰਿਤਾਂਤ ਪੂਰੀ ਤਰ੍ਹਾਂ ਸਪੱਸ਼ਟ ਹਨ ਜਿਸ ਦੌਰਾਨ ਚਿਰਕਾਲ ਤੋਂ ਚਲੀਆਂ ਆ ਰਹੀਆਂ ਭਰਮਗ੍ਰਸਤ ਧਾਰਨਾਵਾਂ ਨੂੰ ਰੱਦ ਕੀਤਾ ਗਿਆ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਕੁਦਰਤ ਵੱਲੋਂ ਗੁਰਿਆਈ ਅੱਠਵੇਂ ਸਤਿਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ 'ਬਾਬਾ ਬਕਾਲੇ' ਜੋਤੀ ਜੋਤਿ ਸਮਾਉਣ ਵਕਤ ਕਹੇ/ਉਚਰਿਤ ਬੋਲਾਂ ਦੇ ਨਿੱਗਰ ਆਧਾਰ ਉੱਪਰ ਗੁਰੂ-ਘਰ ਦੇ ਅਤੀ ਨਿਕਟ ਵਰਤੀ ਸਿੱਖਾਂ ਦੁਆਰਾ ਤਤਕਾਲ ਪ੍ਰਪੱਕ ਪੈਂਤੜਾ ਧਾਰਨ ਕਰਨ ਦੇ ਆਧਾਰ ਉੱਪਰ ਬਾਬਾ ਬਕਾਲਾ ਸਾਹਿਬ ਵਿਖੇ ਹੀ ਹਾਸਲ ਹੋਈ ਜਦੋਂ ਇਸ ਮੰਤਵ ਹਿੱਤ ੧੧ ਅਗਸਤ, ੧੬੬੪ ਦੇ ਦਿਨ ਚੋਣਵੇਂ ਮੋਹਰੀ ਸਿੱਖਾਂ ਸਮੇਤ ਸਿੱਖ ਸੰਗਤ ਦੀ ਇਕ ਭਰਵੀਂ ਇਕੱਤਰਤਾ ਜੁੜੀ ਸੀ ਅਤੇ ਗੁਰੂ-ਘਰ ਦਾ ਵੱਡਾ ਨਾਮੀ ਸਿੱਖ ਭਾਈ ਮੱਖਣ ਸ਼ਾਹ ਲੁਬਾਣਾ ਵੀ ਹਾਜ਼ਰ ਸੀ। ਇਹ ਤੱਥ ਯਾਦ ਰੱਖਣ ਯੋਗ ਹੈ ਕਿ ਧੀਰਮੱਲ ਇਸ ਵਾਰ ਵੀ ਗੁਰਗੱਦੀ 'ਤੇ ਕਬਜ਼ਾ ਜਮਾਉਣ ਦੀਆਂ ਚਾਲਾਂ ਚੱਲ ਰਿਹਾ ਸੀ ਪਰੰਤੂ ਉਸ ਦੀ ਨਾਮਵਰ ਸਿੱਖਾਂ ਅਤੇ ਭਰਪੂਰ ਸਿੱਖ ਸੰਗਤ ਦੀ ਹਾਜ਼ਰੀ 'ਚ ਸਭ ਚਾਲਾਂ ਫੇਲ ਹੋ ਕੇ ਰਹਿ ਗਈਆਂ ਅਤੇ ਗੁਰੂ ਜੀ ਨੇ ੧੧ ਅਗਸਤ, ੧੬੬੪ ਈ. ਨੂੰ ਵਿਧੀਵਤ ਰੂਪ 'ਚ ਸਿੱਖਾਂ ਦੀ ਆਤਮਿਕ ਤੇ ਰੂਹਾਨੀ ਅਗਵਾਈ ਦੀ ਜ਼ਿੰਮੇਵਾਰੀ ਲੈ ਲਈ। ਧੀਰਮੱਲ ਕਰਤਾਰਪੁਰ ਚਲਾ ਗਿਆ। ਗੁਰੂ ਸਾਹਿਬ ਨੇ ਉਸ ਦੁਆਰਾ ਆਪਣੇ ਕਬਜ਼ੇ 'ਚ ਚਿਰਕਾਲ ਤੋਂ ਰੱਖੀ ਹੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਉਸ ਦੀ ਕਬਜ਼ੇ ਦੀ ਬਿਰਤੀ ਦੇ ਮੱਦੇਨਜ਼ਰ ਉਸ ਕੋਲ ਪੁੱਜਦੀ ਕਰਾ ਦਿੱਤੀ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਗੁਰਗੱਦੀ ਉੱਪਰ ਬਿਰਾਜਮਾਨ ਹੋਣ ਦੇ ਤਤਕਾਲ ਮਗਰੋਂ ਆਪਣਾ ਟਿਕਾਣਾ ਕੀਰਤਪੁਰ ਦੇ ਨੀਮ ਪਹਾੜੀ ਇਲਾਕੇ 'ਚ ਕਰਨ ਦੀ ਸੋਚ ਰੱਖਦਿਆਂ ਮਾਝਾ ਅਤੇ ਮਾਲਵਾ ਖੇਤਰਾਂ 'ਚ ਸਿੱਖੀ ਪ੍ਰਚਾਰ ਅਤੇ ਸਿੱਖ ਸੰਗਤ ਨਾਲ ਖੁਦ ਸੰਬੰਧ-ਸੰਪਰਕ ਬਣਾਉਣ ਦਾ ਖਿਆਲ ਕੀਤਾ ਅਤੇ ਇਵੇਂ ਇਹ ਆਪ ਦੀ

ਗੁਰਗੱਦੀ 'ਤੇ ਬਿਰਾਜਮਾਨ ਹੋਣ ਤੋਂ ਮਗਰੋਂ ਧਰਮ ਪ੍ਰਚਾਰ ਦੀ ਯਾਤਰਾ ਹੀ ਸੀ। ਸਿੱਖ ਸ੍ਰੋਤਾਂ ਮੁਤਾਬਿਕ ਦੀਵਾਲੀ ਬਾਬਾ ਬਕਾਲਾ ਵਿਖੇ ਬਿਤਾ ਕੇ ਆਪ ਸਠਿਆਲਾ, ਰਈਆ ਤੇ ਕਾਲਕੇ ਤੋਂ ਹੁੰਦੇ ਹੋਏ ਸ੍ਰੀ ਅੰਮ੍ਰਿਤਸਰ ਵਿਖੇ ਆਏ। ਇਸ ਪਾਵਨ ਅਸਥਾਨ ਦੇ ਆਪ ਜੀ ਸਿਰਫ਼ ਦਰਸ਼ਨ ਕਰਨ ਦੇ ਅਭਿਲਾਖੀ ਸਨ ਜਦ ਕਿ ਇਸ ਉੱਪਰ ਧੀਰ ਮੱਲ ਦੇ ਸਮਰੱਥਕ ਕਾਬਜ਼ ਸਨ। ਇਹ ੨੨ ਨਵੰਬਰ, ੧੬੬੪ ਈ. ਦਾ ਵਾਕਿਆ ਹੈ। ਮਿਹਰਬਾਨ ਦਾ ਪੁੱਤਰ ਹਰਿ ਜੀ ਇੱਥੇ ਪ੍ਰਮੁੱਖ ਬਣਿਆ ਹੋਇਆ ਸੀ। ਉਹ ਆਪਣੀ ਕਵਿਤਾ ਰਚ ਕੇ ਇਸ ਪਰਮ ਅਸਥਾਨ ਉੱਪਰ ਰਬਾਬੀਆਂ ਕੋਲੋਂ ਇਹ ਪੜ੍ਹਾਉਣ ਭਾਵ ਗਵਾਉਣ ਦੀ ਮਨਮਤ ਕਰ ਰਿਹਾ ਸੀ। ਗੁਰੂ ਸਾਹਿਬ ਨੂੰ ਹਰਿ ਜੀ ਦੇ ਰੱਖੇ ਹੋਏ ਬੰਦਿਆਂ ਨੇ ਦਰਸ਼ਨੀ ਡਿਉੜੀ ਦੇ ਦਰਵਾਜ਼ੇ ਬੰਦ ਕਰਵਾ ਕੇ ਪ੍ਰਵੇਸ਼ ਹੀ ਨਾ ਕਰਨ ਦਿੱਤਾ। ਪ੍ਰਿੰਸੀਪਲ ਸਤਿਬੀਰ ਸਿੰਘ ਵੱਲੋਂ ਸਿੱਖ ਸ੍ਰੋਤਾਂ ਦੇ ਆਧਾਰ 'ਤੇ ਲਿਖੇ ਮੁਤਾਬਿਕ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਨਾਲ ਗਏ ਸਿੱਖ ਪਵਿੱਤਰ ਸਰੋਵਰ 'ਚ ਇਸ਼ਨਾਨ ਕਰ ਕੇ ਤਕਰਾਰ ਨੂੰ ਟਾਲ ਕੇ ਸ੍ਰੀ ਅਕਾਲ ਤਖਤ ਸਾਹਿਬ ਆ ਗਏ ਅਤੇ ਆਪ ਨੇ ਉੱਥੇ ਹੀ ਦੀਵਾਨ ਲਗਾ ਦਿੱਤਾ। ਭਾਈ ਮੱਖਣ ਸ਼ਾਹ ਲੁਬਾਣਾ ਭਾਵੇਂ ਨਜਾਇਜ਼ ਕਬਜ਼ਾ ਕਰਨ ਤੇ ਮਨਮਤਾਂ ਕਰਨ ਵਾਲਿਆਂ ਨੂੰ ਦੰਡ ਦੇਣ ਦੇ ਇਛੁੱਕ ਸਨ ਪਰੰਤੂ ਗੁਰੂ ਸਾਹਿਬ ਨੇ ਬਚਨ ਕੀਤਾ ਕਿ ਇਨ੍ਹਾਂ ਨੂੰ ਕੀ ਮਾਰਨਾ ਹੈ, ਇਹ ਤਾਂ ਲੋਭ 'ਚ ਪਹਿਲਾਂ ਹੀ ਮਰੇ ਹੋਏ ਹਨ।

ਸ਼ਾਮ ਵੇਲੇ ਗੁਰੂ ਜੀ ਤੇ ਉਨ੍ਹਾਂ ਨਾਲ ਆਈ ਸਿੱਖ ਸੰਗਤ ਗੁਰੂ ਜੀ ਦੀ ਅਗਵਾਈ 'ਚ ਪਿੰਡ ਵੱਲਾ ਦੀ ਸਿੱਖ ਸੰਗਤ ਨੂੰ ਮਿਲਣ ਗਈ ਤਾਂ ਇੱਥੋਂ ਦੀ ਸੰਗਤ ਨੇ ਦਿਲ ਤੇ ਅੰਤਰੀਵ ਰੂਹ ਤੋਂ ਆਉ ਭਗਤ ਤੇ ਸੇਵਾ ਕੀਤੀ ਅਤੇ ਗੁਰੂ ਜੀ ਤੋਂ ਅਸੀਸਾਂ ਹਾਸਲ ਕੀਤੀਆਂ। ਪਿੰਡ ਦੀ ਅਗਵਾਈ ਮਾਈ ਹਰਿਹਾਂ ਨੇ ਕੀਤੀ। ਅੰਮ੍ਰਿਤਸਰ ਵਿਖੇ ਹੋਈ ਬੇਰਸੀ ਦਾ ਪ੍ਰਭਾਵ ਜਾਂਦਾ ਰਿਹਾ। ਗੁਰੂ ਸਾਹਿਬ ਨੇ 'ਵੱਲਾ ਗੁਰੂ ਕਾ ਗੱਲਾ' ਦਾ ਵਰਦਾਨ ਰੂਪ ਬਚਨ ਆਪਣੀ ਮੌਜ 'ਚ ਕੀਤਾ ਅਤੇ ਸੋਰਠਿ ਰਾਗ ਦਾ ਸ਼ਬਦ '*ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ*' ਉਚਾਰਨ ਕੀਤਾ। ਗੁਰੂ ਸਾਹਿਬ ਦੀ ਇਸ ਯਾਦਗਾਰੀ ਫੇਰੀ ਦੀ ਯਾਦ 'ਚ ਇਸ ਪਿੰਡ ਸਾਲਾਨਾ ਜੋੜ ਮੇਲਾ ਉਦੋਂ ਤੋਂ ਜੁੜਦਾ ਆ ਰਿਹਾ ਹੈ।

ਸ੍ਰੀ ਅੰਮ੍ਰਿਤਸਰ ਤੋਂ ਗੁਰੂ ਸਾਹਿਬ ਮੁੜ ਬਕਾਲੇ ਆਏ। ਇੱਥੋਂ ਕੁਝ ਵਕਤ ਬੀਤਣ ਮਗਰੋਂ ਆਪ ਦੇ ਮਨ-ਮਸਤਕ 'ਚ ਕੀਰਤਪੁਰ ਜਾਣ ਦਾ ਵਿਚਾਰ ਬਣਿਆ ਕਿਉਂਕਿ ਇੱਥੇ ਆਪ ਨੇ ਆਪਣਾ ਮੁੱਢਲੇ ਬਾਲਪਨ ਦਾ ਸਮਾਂ ਬਿਤਾਇਆ ਹੋਇਆ ਸੀ। ਮਾਤਾ-ਪਿਤਾ ਨਾਲ ਜੁੜੀਆਂ ਅਨੇਕਾਂ ਯਾਦਾਂ ਆਪ ਦੇ ਮਨ 'ਚ ਵੱਸੀਆਂ ਹੋਈਆਂ ਸਨ। ਇੱਥੇ ਡਾ. ਵਿਸ਼ਵਾਨਾਥ ਤਿਵਾੜੀ ਦੇ ਸ਼ਬਦ ਉਲੇਖ ਯੋਗ ਹਨ :

*ਪੂਜਯ ਪਿਤਾ ਜੀ ਕੀਰਤਪੁਰ ਵਿਚ ਜੋਤੀ ਜੋਤ ਸਮਾਏ ਸਨ। . . . ਬਚਪਨ ਦੇ*

*ਵਰ੍ਹਿਆਂ ਦੀ ਵਿਅਕਤੀ ਦੇ ਮਨ 'ਤੇ ਅਮਿੱਟ ਛਾਪ ਹੁੰਦੀ ਹੈ। ਗੁਰੂ ਜੀ ਦਾ ਮਨ ਵੀ ਆਪਣੇ ਜਨਮ ਸਥਾਨ ਦੇ ਦਰਸ਼ਨ ਕਰਨ ਨੂੰ ਲੋਚਦਾ ਸੀ। ਉਨ੍ਹਾਂ ਦੇ ਦਿਲ ਵਿਚ ਆਪਣੇ ਮਾਤਾ-ਪਿਤਾ ਲਈ ਅਥਾਹ ਸ਼ਰਧਾ ਸੀ। ਕੀਰਤਪੁਰ ਪਹੁੰਚੇ। ਪਿਤਾ ਜੀ ਦੀ ਨਿੱਘੀ ਯਾਦ ਵਿਚ ਅੱਥਰੂ ਉਤਰ ਆਏ। ਉਨ੍ਹਾਂ ਦਾ ਮਨ ਭਿੱਜਿਆ ਹੋਇਆ ਸੀ। ਉਹ ਇੱਥੇ ਬਹੁਤ ਦੇਰ ਨਾ ਰਹਿ ਸਕੇ ਅਤੇ ਮਾਖੋਵਾਲ ਜਾ ਡੇਰਾ ਲਾਇਆ।*

*(ਪੁਸਤਕ 'ਸਿਮਰਨ ਤੋਂ ਸ਼ਹਾਦਤ ਤੀਕ' ਲੇਖ, ਯਾਤਰਾ, ਸਫਾ ੨੪)*

ਮਾਖੋਵਾਲ ਉਹ ਅਸਥਾਨ ਹੈ ਜੋ ਗੁਰੂ ਸਾਹਿਬ ਨੇ ਖੁਦ ਜ਼ਮੀਨ ਖਰੀਦ ਕੇ ਆਪਣੇ ਉਚੇਚੇ ਜਤਨਾਂ ਨਾਲ ਵਸਾਇਆ। ਇਸ ਦਾ ਪ੍ਰਾਕਿਰਤਕ ਆਲਾ-ਦੁਆਲਾ ਬਹੁਤ ਹੀ ਅਸਚਰਜ ਵਿਸਮਾਦ ਪ੍ਰਦਾਨ ਕਰਦਾ ਸੀ। ਇਸ ਦਾ ਨਾਮਕਰਣ ਆਪ ਨੇ ਆਪਣੇ ਮਾਤਾ ਜੀ ਦੇ ਨਾਂ 'ਤੇ 'ਚੱਕ ਨਾਨਕੀ' ਕੀਤਾ, ਜੋ ਕਿ ਉਪਰੰਤ ਅਨੰਦਪੁਰ ਸਾਹਿਬ ਦੇ ਨਾਂ ਨਾਲ ਸੁਪ੍ਰਸਿੱਧ ਹੋਇਆ ਜਿੱਥੇ ਅਤਿਅੰਤ ਲਾਸਾਨੀ ਇਤਿਹਾਸਿਕ ਘਟਨਾਵਾਂ ਘਟਿਤ ਹੋਈਆਂ।

ਮਾਖੋਵਾਲ ਪਹੁੰਚਣ ਤੋਂ ਪਹਿਲਾਂ ਗੁਰੂ ਸਾਹਿਬ ਨੇ ਇਕ ਕੀਰਤਪੁਰ ਦੇ ਲਾਗਲੇ ਪਿੰਡ ਨੂੰ ਹੜ੍ਹ ਦੀ ਸਖ਼ਤ ਮਾਰ ਹੇਠ ਆਇਆ ਦੇਖ ਕੇ ਪਿੰਡ ਵਾਸੀਆਂ ਦੀ ਵੱਧ ਤੋਂ ਵੱਧ ਸੰਭਵ ਮਾਇਕ ਮਦਦ ਕਰ ਕੇ ਵੱਡਾ ਪਰਉਪਕਾਰ ਕਮਾਇਆ। ਇਸ ਪ੍ਰਸੰਗ 'ਚ ਵੀ ਡਾ. ਵਿਸ਼ਵਾਨਾਥ ਤਿਵਾੜੀ ਹੋਰਾਂ ਦਾ ਕਥਨ ਉਲੇਖਯੋਗ ਹੈ ਕਿ :

*ਗੁਰੂ ਜੀ ਨੇ ਪਿੰਡ ਵਾਸੀਆਂ ਨੂੰ ਕੇਵਲ ਸ਼ਬਦਾਂ ਦੀ ਤਸੱਲੀ ਨਾ ਦਿੱਤੀ ਸਗੋਂ ਪਿੰਡ ਦੀ ਸਹਾਇਤਾ ਲਈ ਕਾਫੀ ਮਾਇਆ ਦਿੱਤੀ ਤਾਂ ਜੋ ਪਿੰਡ ਘੱਟੋ-ਘੱਟ ਪੈਰਾਂ 'ਤੇ ਖੜ੍ਹਾ ਹੋ ਕੇ ਮੁੜ ਖਤਰੇ ਦਾ ਮੁਕਾਬਲਾ ਕਰ ਸਕੇ। ਗੁਰੂ ਜੀ ਦਾ ਅਧਿਆਤਮਵਾਦ ਪਹਾੜਾਂ ਤੇ ਜੰਗਲਾਂ ਵਿਚ ਬੈਠੇ ਜੋਗੀਆਂ ਵਾਲਾ ਨਹੀਂ ਸੀ। ਉਨ੍ਹਾਂ ਦੀ ਲੋਕਾਂ ਵਿਚ ਪੂਰੀ ਦਿਲਚਸਪੀ ਸੀ। ਲੋਕਾਂ ਦੀ ਹਰ ਤਰ੍ਹਾਂ ਦੀ ਸਹਾਇਤਾ ਉਨ੍ਹਾਂ ਦਾ ਜੀਵਨ ਮੰਤਵ ਸੀ।*

*(ਪੁਸਤਕ, ਲੇਖ, ਉਹੀ, ਸਫੇ ੨੪-੨੫)*

ਸੈਫ਼ਾਬਾਦ ਦੇ ਦੋ ਹਫਤਿਆਂ ਦਾ ਗੁਰੂ ਜੀ ਦਾ ਠਹਿਰਾਉ ਦੀਨ ਇਸਲਾਮ ਦੇ ਨਾਲ ਵਾਬਸਤਾ ਮੁਸਲਮਾਨ ਫਕੀਰ ਸੈਫ਼ ਉਦੀਨ ਕੋਲ ਹੋਇਆ ਜਿਸ ਦੌਰਾਨ ਧਰਮ ਦੇ ਵਿਸ਼ੇ ਉੱਪਰ ਦੋਨਾਂ ਮਹਾਂਪੁਰਖਾਂ ਦੀ ਪ੍ਰਸਪਰ ਪਿਆਰ ਦੇ ਭਾਵਾਵੇਸ਼ 'ਚ ਯਾਦਗਾਰੀ ਵਿਚਾਰ ਚਰਚਾ ਹੋਈ। ਦੋਨੋਂ ਖਿਆਲਾਂ ਦੀ ਪੂਰਨ ਇਕਸੁਰਤਾ ਮਹਿਸੂਸ ਕਰਦਿਆਂ ਅਨੰਦ ਵਿਭੋਰ ਹੋਏ ਅਤੇ ਇਹ ਜਾਇਜ਼ਾ ਪ੍ਰਪੱਕ ਹੋਇਆ ਕਿ ਧਰਮ 'ਚ ਕੱਟੜਤਾ ਮੂਲੋਂ ਹੀ ਗ਼ਲਤ ਹੈ, ਹਰ ਧਰਮ ਮੂਲ ਰੂਪ 'ਚ ਪਰਮਾਤਮਾ ਦੀ ਖੋਜ ਅਤੇ ਆਤਮ ਚਿੰਤਨ ਦੀ ਮੰਗ ਕਰਦਾ ਹੈ।

ਕੈਥਲ ਤੋਂ ਹੁੰਦੇ ਹੋਏ ਗੁਰੂ ਸਾਹਿਬ ਗੁਰੂ ਨਾਨਕ ਪਾਤਸ਼ਾਹ ਦੀ ਕੁਰਖੇਤਰ ਫੇਰੀ ਦੀ ਸਿਮਰਤੀ ਮਨ-ਮਸਤਕ 'ਚ ਰੱਖਦਿਆਂ ਇਸ ਪ੍ਰਾਚੀਨ ਹਿੰਦੂ ਤੀਰਥ 'ਤੇ ਆਏ

ਤਾਂ ਇੱਥੇ ਆਪ ਦੀ ਜੋਗੀਆਂ ਨਾਲ ਅਧਿਆਤਮਿਕ ਵਿਚਾਰ ਹੋਈ। ਗੁਰੂ ਜੀ ਨੇ ਗੁਰਮਤਿ ਮਾਰਗ ਸਪੱਸ਼ਟ ਕਰਦਿਆਂ ਜੋਗੀਆਂ ਨੂੰ ਦਰਸਾਇਆ ਕਿ ਬਾਹਰੀ ਸਾਧਨਾਂ ਜਿਸ ਵਿਚ ਸਰੀਰ ਅਤੇ ਮਨ ਨੂੰ ਤਪਾਇਆ ਜਾਂਦਾ ਹੈ ਨਾਲੋਂ ਮਨ ਨੂੰ ਆਤਮਿਕ ਚਿੰਤਨ ਨਾਲ ਪੂਰਨ ਤ੍ਰਿਪਤੀ ਹਾਸਲ ਹੋ ਸਕਦੀ ਹੈ। ਡਾ. ਵਿਸ਼ਵਾਨਾਥ ਤਿਵਾੜੀ ਜੀ ਦੀ ਖੋਜ ਮੁਤਾਬਿਕ ਜੋਗੀਆਂ ਨੇ ਹਠ ਨਾਲੋਂ ਸਹਿਜ ਮਾਰਗ ਨੂੰ ਸੁਖਾਲਾ ਅਤੇ ਬਿਹਤਰ ਜੀਵਨ ਮਾਰਗ ਪ੍ਰਵਾਨ ਕੀਤਾ।

*ਗੁਰੂ ਜੀ ਦੇ ਅਗਲੇ ਪੜਾਅ ਦਿੱਲੀ, ਮਥੁਰਾ, ਬਿੰਦਰਾਬਨ, ਕਾਨ੍ਹਪੁਰ, ਅਲਾਹਾਬਾਦ ਅਤੇ ਬਨਾਰਸ ਰਹੇ ਜਿਨ੍ਹਾਂ ਦੌਰਾਨ ਗੁਰੂ ਜੀ ਦੀ ਗਿਆਨ-ਵਿਚਾਰ ਗੁਰੂ-ਘਰ ਦੇ ਪ੍ਰੇਮੀ ਰਾਜਾ ਜੈ ਸਿੰਘ ਦੀ ਰਾਣੀ ਤੇ ਉਨ੍ਹਾਂ ਦੇ ਰਿਸ਼ਤੇਦਾਰਾਂ, ਪੁਜਾਰੀਆਂ, ਸ਼ਰਧਾਲੂ ਸੰਗਤ ਨਾਲ ਹੋਈ। ਗੁਰੂ ਜੀ ਨੇ ਲੋਕਾਈ ਨੂੰ ਸਰਬ ਸ਼ਕਤੀਮਾਨ ਪਰਮਾਤਮਾ ਦੀ ਅਨੰਤ ਸ਼ਕਤੀ ਨਾਲ ਜੁੜ ਕੇ ਉਸ ਦੀ ਸਿਰਫ਼ ਪੂਜਾ-ਉਪਾਸਨਾ ਨੂੰ ਨਾ ਕਾਫੀ ਦਰਸਾਉਣ ਦੀ ਪ੍ਰੇਰਨਾ ਕੀਤੀ ਅਤੇ ਸ਼ੁਭ ਜੀਵਨ ਅਮਲਾਂ ਰਾਹੀਂ ਜੀਵਨ ਨੂੰ ਉੱਚਿਆਉਣ ਤੇ ਸਫਲ ਕਰਨ ਦਾ ਰਾਹ ਰੁਸ਼ਨਾਇਆ। ਬਨਾਰਸ ਵਿਖੇ ਭਾਈ ਜਵਾਹਰ ਮੱਲ ਨੂੰ ਗੰਗਾ ਇਸ਼ਨਾਨ ਲਈ ਘਰੋਂ ਰਵਾਨਾ ਹੁੰਦੇ ਨੂੰ ਸਰੀਰਿਕ ਇਸ਼ਨਾਨ ਨਾਲੋਂ ਆਤਮਿਕ ਇਸ਼ਨਾਨ ਦੀ ਵਧੇਰੇ ਮਹੱਤਤਾ ਦਰਸਾਈ। ਵਿਦਵਾਨ ਖੋਜੀ ਦਾ ਇਹ ਕਥਨ ਉਲੇਖਯੋਗ ਹੈ ਕਿ ਗੁਰੂ ਜੀ ਨੇ ਉਹਨੂੰ ਕੇਵਲ ਇੰਨਾ ਕਿਹਾ ਕਿ ਸਰੀਰ ਨੂੰ ਨਿਰਮਲ ਰੱਖੋ ਪਰ ਅੰਦਰ ਦੀ ਸਫਾਈ ਅਤਿ ਜ਼ਰੂਰੀ ਹੈ। ਜੇ ਅੰਦਰ ਨਿਰਮਲ ਹੋਵੇ ਤਾਂ ਗੰਗਾ ਹਰ ਥਾਈਂ ਹੋ ਸਕਦੀ ਹੈ। ... ਸਰੀਰ ਅਰੋਗ ਹੋਵੇ ਅਤੇ ਮਨ ਪਵਿੱਤਰ। (ਉਹੀ, ਸਫਾ ੨੭)*

ਸਸਰਾਮ ਤੋਂ ਹੁੰਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਮਹਾਤਮਾ ਬੁੱਧ ਜੀ ਦੇ ਨਿਰਵਾਨ ਪ੍ਰਾਪਤੀ ਦੇ ਅਸਥਾਨ ਗਯਾ ਪਹੁੰਚੇ ਜੋ ਕਿ ਉਸ ਵਕਤ ਬ੍ਰਾਹਮਣਾਂ ਦੇ ਕਰਮ-ਕਾਂਡਾਂ ਦੇ ਅਸਰ ਥੱਲੇ ਆ ਚੁੱਕਾ ਸੀ। ਗੁਰੂ ਜੀ ਨੇ ਉੱਥੋਂ ਦੇ ਧਨ ਲੁੱਟਣ ਵਾਲੇ ਪੰਡਤਾਂ ਪੁਜਾਰੀਆਂ ਨੂੰ ਖਰੀਆਂ ਸੁਣਾ ਕੇ ਲੋਕਾਂ ਨੂੰ ਕੁਰਾਹੇ ਪਾਉਣ ਤੋਂ ਹਟਣ ਦੀ ਸਲਾਹ ਦਿੱਤੀ।

ਇਸ ਮਗਰੋਂ ਦੇ ਗੁਰੂ ਜੀ ਦੇ ਪੜਾਅ ਨਾਲੰਦਾ ਤੇ ਪਟਨਾ ਸਨ। ਨਾਲੰਦਾ ਵਿਖੇ ਇਕੱਤ੍ਰਿਤ ਸੰਗਤ ਨੂੰ ਮੈਲੇ-ਕੁਚੈਲੇ ਬਸਤ੍ਰ ਪਾਈ ਰੱਖਣ ਵਾਲੇ ਭਾਈ ਜੈਤੇ ਦਾ ਸ਼ੀਸ਼ੇ ਜਿਹਾ ਸਾਫ ਨਿਰਮਲ ਮਨ ਤੇ ਆਤਮਾ ਦਰਸਾਉਂਦਿਆਂ ਉਸ ਪ੍ਰਤੀ ਲੋਕਾਂ ਦੀ ਘਿਰਣਾ ਨੂੰ ਦੂਰ ਕੀਤਾ ਪਟਨੇ ਦੀ ਪਹਿਲਾਂ ਹੀ ਗੁਰੂ ਨਾਨਕ ਸਾਹਿਬ ਵੱਲੋਂ ਚਿਰਕਾਲ ਤੋਂ ਪ੍ਰਦਾਨ ਕੀਤੀ ਗੁਰਮਤਿ ਵਿਚਾਰ ਚਰਚਾ ਨੂੰ ਅਮਲ 'ਚ ਲਿਆਉਂਦਿਆਂ ਤੱਕ ਗੁਰੂ ਜੀ ਨੇ ਭਰਪੂਰ ਤ੍ਰਿਪਤੀ ਮਹਿਸੂਸ ਕਰਦਿਆਂ ਉੱਥੇ ਆਏ ਬੰਗਾਲੀ ਸੰਗਤ ਦੇ ਅਤਿਅੰਤ ਸ਼ਰਧਾ ਭਾਵਨਾ ਭਰਪੂਰ ਸੱਦੇ ਨੂੰ ਹੁੰਗਾਰਾ ਭਰਦਿਆਂ ਆਪਣੇ ਪਰਵਾਰਿਕ ਜੀਆਂ ਨੂੰ ਪਟਨੇ ਦੀ ਸੰਗਤ ਕੋਲ ਠਹਿਰਾ ਕੇ ਗੁਰੂ ਸਾਹਿਬ ਉਸ ਸੰਗਤ ਦੇ ਨੁਮਾਇੰਦਿਆਂ ਦੇ

ਸੰਗ-ਸਾਥ 'ਚ ਢਾਕੇ, ਬੰਗਾਲ ਅਤੇ ਅਸਾਮ ਵੱਲ ਨੂੰ ਹੋ ਤੁਰੇ।

੧੬੬੫ ਈ. 'ਚ ਗੁਰੂ ਜੀ ਢਾਕੇ ਪੁੱਜੇ ਜਿੱਥੇ ਗੁਰੂ ਨਾਨਕ ਪਾਤਸ਼ਾਹ ਦੁਆਰਾ ਬਣਵਾਏ ਖੂਹ ਅਤੇ ਉਨ੍ਹਾਂ ਦੀ ਪਾਵਨ ਸਿਮਰਤੀ 'ਚ ਬਣੇ ਗੁਰਦੁਆਰਾ ਸਾਹਿਬ ਵਿਖੇ ਮੱਥਾ ਟੇਕ ਕੇ ਆਪ ਨੂੰ ਅਸੀਮ ਪ੍ਰਸੰਨਤਾ ਮਿਲੀ। ਇੱਥੇ ਸੰਗਤ ਦੀ ਇਕੱਤਰਤਾ ਬੇਮਿਸਾਲ ਹੋਈ। ਇੱਥੇ ਹੀ ਸੰਗਤ ਨਾਲ ਬਚਨ ਕਰਦਿਆਂ ਗੁਰੂ ਜੀ ਨੂੰ ਪਟਨਾ ਤੋਂ ਪਹੁੰਚੇ ਸੰਦੇਸ਼ਕ ਰਾਹੀਂ ਆਪਣੇ ਗ੍ਰਹਿ ਪਟਨਾ ਵਿਖੇ ਆਪ ਦੇ ਮਹਿਲ ਮਾਤਾ ਗੁਜਰੀ ਜੀ ਦੀ ਕੁੱਖੋਂ ਨਵ ਪ੍ਰਗਟੇ ਬਾਲ ਦੀ ਆਮਦ ਦਾ ਸ਼ੁਭ ਸੁਨੇਹਾ ਮਿਲਿਆ ਜੋ ਕਿ ਪੋਹ ਦੀ ਸਤਵੀਂ ਨੂੰ ਹੋਇਆ। ਗੁਰੂ ਜੀ ਨੇ ਪਰਮਾਤਮਾ ਪ੍ਰਤੀ ਆਪਣਾ ਭਰਪੂਰ ਸ਼ੁਕਰ ਦਾ ਪ੍ਰਗਟਾਵਾ ਕੀਤਾ। ਹਾਜ਼ਰ ਸੰਗਤ ਨੇ ਵੀ ਅਸੀਮ ਖੁਸ਼ੀ ਤੇ ਤਸੱਲੀ ਜ਼ਾਹਰ ਕੀਤੀ। ਸ਼ਰਧਾ ਸਤਿਕਾਰ ਵਜੋਂ ਸੰਗਤ ਨੇ ਨਵ ਪ੍ਰਗਟੇ ਬਾਲ ਲਈ ਸੋਨੇ ਦਾ ਪੰਘੂੜਾ ਪੇਸ਼ ਕੀਤਾ।

ਗੁਰੂ ਜੀ ਨੇ ਪ੍ਰਮੁੱਖ ਤੌਰ 'ਤੇ ਦੋ ਤਰ੍ਹਾਂ ਦੇ ਸਥਾਨ-ਸ਼ਹਿਰ ਨਗਰ ਆਦਿ ਜਾਂ ਖੇਤਰ ਆਪਣੀ ਯਾਤਰਾ ਉਦਾਸੀ ਦੇ ਦਾਇਰੇ 'ਚ ਲਿਆਂਦੇ ਜਾਂ ਉਹ ਜਿੱਥੇ ਗੁਰੂ ਨਾਨਕ ਪਾਤਸ਼ਾਹ ਜਾ ਚੁੱਕੇ ਸਨ ਅਤੇ ਉਨ੍ਹਾਂ ਨਗਰਾਂ ਖੇਤਰਾਂ 'ਚ ਗੁਰੂ ਦੀ ਨਾਮ ਲੇਵਾ ਸੰਗਤ ਆਪ ਜੀ ਦੇ ਦਰਸ਼ਨ ਦੀਦਾਰ ਕਰਨ ਦੀ ਤੀਬਰ ਤਾਂਘ ਪਾਲੀ ਬੈਠੀ ਅਤੇ ਉਨ੍ਹਾਂ ਦੇ ਰਾਹਾਂ 'ਤੇ ਅੱਖਾਂ ਵਿਛਾਈ ਬੈਠੀ ਸੀ ਜਾਂ ਜਿੱਥੇ ਧਰਮ ਦੇ ਨਾਮ 'ਤੇ ਦਿਖਾਵਾ, ਪਾਖੰਡ, ਕਰਮ-ਕਾਂਡ ਜਾਂ ਲੋਕਾਈ/ਜਨਸਾਧਾਰਨ ਦਾ ਲੁੱਟ ਕਰਨ ਦਾ ਅਣਇਛਿੱਤ ਵਰਤਾਰਾ ਚੱਲ ਰਿਹਾ ਸੀ। ਇਸ ਪ੍ਰਸੰਗ 'ਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਆਸਾਮ ਦੀਆਂ ਇਸਤਰੀਆਂ ਦੁਆਰਾ ਜਾਦੂ-ਟੂਣੇ ਕਰ ਕੇ ਭਲੇ ਪੁਰਖਾਂ ਨੂੰ ਭਟਕਾਉਣ ਉਨ੍ਹਾਂ ਦੀ ਹੇਠੀ ਜਾਂ ਅਪਮਾਨ ਕਰਨ ਦੇ ਅਮਲ ਨੂੰ ਘਟਿਤ ਹੁੰਦਾ ਸੁਣ ਕੇ ਗੁਰੂ ਸਾਹਿਬ ਉਨ੍ਹਾਂ ਨੂੰ ਮਾੜੇ ਕਰਮ ਤੋਂ ਰੋਕਣ ਲਈ ਉੱਥੋਂ ਦੀ ਉਦਾਸੀ ਕੀਤੀ। ਗੁਰੂ ਜੀ ਦੇ ਆਸਾਮ ਦੀ ਉਦਾਸੀ ਦੌਰਾਨ ਜਾਦੂਗਰਨੀਆਂ ਕਈ ਜੰਤਰ-ਮੰਤਰ-ਤੰਤਰ ਕਰ ਕੇ ਆਪ ਦੇ ਠਹਿਰਓ ਦੇ ਅਸਥਾਨ 'ਤੇ ਪੱਥਰ ਸੁੱਟਣ ਦੇ ਕੋਝੇ ਮਾਰੂ ਕਾਰੇ ਕੀਤੇ ਪਰੰਤੂ ਗੁਰੂ ਜੀ ਦੇ ਨਾਮ ਸਿਮਰਨ ਦੇ ਪ੍ਰਤਾਪ ਅੱਗੇ ਉਹ ਉਰੇ ਪਰੇ ਡਿੱਗ ਕੇ ਰਹਿ ਗਏ। ਗੁਰੂ ਜੀ ਤੇ ਉਨ੍ਹਾਂ ਦੇ ਸੰਗੀ ਸਾਥੀਆਂ ਦਾ ਉਹ ਨੁਕਸਾਨ ਨਾ ਕਰ ਸਕੇ ਤਾਂ ਜਾਦੂਗਰਨੀਆਂ ਨੇ ਆਪਣੀ ਹਾਰ ਪ੍ਰਵਾਨ ਕੀਤੀ।

ਉਨ੍ਹਾਂ ਦਿਨਾਂ ਦੌਰਾਨ ਔਰੰਗਜ਼ੇਬ ਦਾ ਭੇਜਿਆ ਜਰਨੈਲ ਰਾਜਾ ਰਾਮ ਸਿੰਘ ਆਸਾਮ ਨੂੰ ਜਿੱਤਣ ਹਿੱਤ ਆਇਆ ਹੋਇਆ ਸੀ। ਆਸਾਮ ਦੇ ਕਈ ਰਾਜੇ ਸਨ ਜਿਨ੍ਹਾਂ ਦੀ ਪ੍ਰਸਪਰ ਖਿੱਚੋਤਾਣ ਰਹਿੰਦੀ ਸੀ। ਗੁਰੂ ਜੀ ਨੇ ਉਨ੍ਹਾਂ ਨੂੰ ਇਕਜੁੱਟ ਹੋ ਕੇ ਹਮਲਿਆਂ ਦਾ ਟਾਕਰਾ ਕਰਨ ਦਾ ਰਾਹ ਸੁਝਾਇਆ। ਜਿਸ ਨੂੰ ਅਮਲ 'ਚ ਲਿਆਂਦਾ ਗਿਆ। ਇਸ ਦਾ ਸੁਖਾਵਾਂ ਸਿੱਟਾ ਸੈਨਾਪਤੀ ਰਾਜਾ ਰਾਮ ਸਿੰਘ ਵਿਚਕਾਰ ਸੁਲਹ ਸੰਧੀ ਦੇ ਰੂਪ

'ਚ ਨਿਕਲਿਆ ਅਤੇ ਬਦਅਮਨੀ ਅਤੇ ਜਾਨੀ-ਮਾਲੀ ਨੁਕਸਾਨ ਹੋਣੋ ਬਚਾਅ ਹੋਇਆ। ਇਸ ਬ੍ਰਿਤਾਂਤ ਚੋਂ ਸਹਿਜੇ ਹੀ ਇਕ ਸਿੱਟਾ ਨਿਕਲਦਾ ਹੈ ਕਿ ਤਤਕਾਲੀ ਵਿਦੇਸ਼ੀ ਮੂਲ ਦੇ ਕੁਰਖਤ ਮੁਗ਼ਲ ਸ਼ਾਸਕ ਦੇ ਅਨਿਆਂਕਾਰੀ ਰਾਜ ਪ੍ਰਬੰਧ ਦੇ ਬਹੁਪੱਖੀ ਅਨਿਆਂ, ਜ਼ੁਲਮ, ਜ਼ੋਰ-ਜਬਰ ਅਤੇ ਪੱਕਿਆਂ ਵਿਰੁੱਧ ਦੇਸੀ ਮੂਲ ਦੇ ਕੁਝ ਇਲਾਕਿਆਂ 'ਚ ਅਜੇ ਤਕ ਕਾਇਮ ਰਾਜਾਂ-ਰਿਆਸਤਾਂ ਅਤੇ ਉੱਥੋਂ ਦੇ ਜਨ ਸਾਧਾਰਨ ਦੇ ਪ੍ਰਤੀ ਗੁਰੂ ਜੀ ਕਿੰਨੇ ਸੁਹਿਰਦ ਅਤੇ ਸੰਜੀਦਾ ਸਨ। ਯਕੀਨੀ ਤੌਰ 'ਤੇ ਆਪ ਜੀ ਖਿੱਲਰੇ ਪੁਲਰੇ ਤੇ ਖੰਭ-ਖੰਭ ਹੋਏ ਹਿੰਦੁਸਤਾਨੀ ਅਵਾਸ ਦਾ ਕਲਿਆਣ ਲੋਚਦੇ ਸਨ ਅਤੇ ਉਨ੍ਹਾਂ ਦੀ ਇਹ ਅੰਤਰੀਵ ਚਾਹਤ ਸੀ ਕਿ ਜਿੱਥੇ ਕਿਤੇ ਵੀ ਦੇਸੀ ਮੂਲ ਦਾ ਕੋਈ ਰਾਜ ਆਪਣੀ ਹੋਂਦ ਹਸਤੀ ਰੱਖਦਾ ਹੈ ਉਹ ਇਸ ਨੂੰ ਬਰਕਰਾਰ ਰੱਖੇ ਅਤੇ ਉੱਥੋਂ ਦੀ ਜਨਤਾ ਵੱਧ ਤੋਂ ਵੱਧ ਸੁਖੀ ਅਤੇ ਖੁਸ਼ਹਾਲ ਹੋਵੇ। ਇਹ ਨਿਰਮਲ ਸੋਚ ਦਰਅਸਲ ਬੀਜ ਰੂਪ ਸੀ, ਜੋ ਇਸ ਤੋਂ ਬਾਅਦ ਦੇ ਸਮੇਂ 'ਚ ਉਨ੍ਹਾਂ ਨੂੰ ਬਦੇਸ਼ੀ ਮੂਲ ਦੇ ਰਾਜ ਪ੍ਰਬੰਧ ਅਤੇ ਬਦਨੀਅਤੀਆਂ ਨੂੰ ਅਨੰਦਪੁਰ ਸਾਹਿਬ ਵਿਖੇ ਕਸ਼ਮੀਰ ਤੋਂ ਔਰੰਗਜ਼ੇਬ ਬਾਦਸ਼ਾਹ ਦੀ ਅਤਿਅੰਤ ਕੱਟੜ ਇਸਲਾਮੀ ਨੀਤੀ ਨੂੰ ਪਰਿਵਰਤਿਤ ਕਰਨ ਦੇ ਯਤਨਾਂ ਦੀ ਦਿਸ਼ਾ ਵੱਲ ਲੈ ਗਈ। ਗੁਰੂ ਜੀ ਦੇ ਜਤਨਾਂ ਦੇ ਇੱਛਿਤ ਆਸ਼ਾਜਨਕ ਸਿੱਟੇ ਨਿਕਲੇ। ਡਾ. ਵਿਸ਼ਵਾਨਾਥ ਤਿਵਾੜੀ ਦੇ ਸ਼ਬਦਾਂ ਵਿਚ :

*ਚਾਹ ਜਿੱਥੇ ਨੇਕ ਹੋਵੇ, ਰਾਹ ਆਪਣੇ ਆਪ ਬਣ ਜਾਇਆ ਕਰਦੇ ਹਨ। ਗੁਰੂ ਤੇਗ ਬਾਹਦਰ ਜੀ ਦੇ ਜਤਨਾਂ ਨਾਲ ਰਾਜਾ ਰਾਮ ਸਿੰਘ ਤੇ ਆਸਾਮੀਆਂ ਵਿਚਕਾਰ ਅਮਨ ਹੋ ਗਿਆ। ਗੁਹਾਟੀ ਅਸਾਮੀਆਂ ਕੋਲ ਰਿਹਾ ਪਰ ਉਸ ਤੋਂ ਅਗਾਂਹ ਉਨ੍ਹਾਂ ਨਹੀਂ ਸੀ ਜਾਣਾ।*

ਭਾਵੇਂ ਰਾਜਾ ਰਾਮ ਸਿੰਘ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦਾ ਬਣਾਇਆ ਮੁਗ਼ਲ ਰਾਜ ਅਧਿਕਾਰੀ ਹੀ ਸੀ ਪਰੰਤੂ ਗੁਰੂ ਜੀ ਦੀ ਅਜ਼ਮਤ ਦਾ ਲਾਹਾ ਲੈ ਕੇ ਉਹ ਆਪਣੇ ਦੇਸ਼ ਦੀ ਸਾਧਾਰਨ ਜਨਤਾ ਦਾ ਕਿੰਨਾ ਭਲਾ ਕਰ ਗਿਆ ਇਹ ਹਰ ਸੰਵੇਦਨਸ਼ੀਲ ਦੇਸ਼ ਵਾਸੀ ਅੱਜ ਵੀ ਮਹਿਸੂਸ ਕਰ ਸਕਦਾ ਹੈ। ਆਓ, ਹੇਠ ਲਿਖੇ ਉਕਤ ਦਰਜ ਹੋਏ ਤਿਵਾੜੀ ਜੀ ਦੇ ਸ਼ਬਦਾਂ ਤੋਂ ਮਗਰੋਂ ਉਨ੍ਹਾਂ ਨੇ ਜੋ ਤਤਕਾਲੀ ਦੀਨ ਦਸ਼ਾ ਦੇਸ਼ ਦੀ ਕਲਮਬੱਧ ਕੀਤੀ ਹੈ ਆਪਣੇ ਖੋਜ ਭਰਪੂਰ ਲੇਖ ਦੇ ਅੰਤਲੇ ਹਿੱਸੇ ਵਜੋਂ ਪੜ੍ਹੀਏ ਵਿਚਾਰੀਏ :

*"ਇਸ ਸਮੇਂ ਔਰੰਗਜ਼ੇਬ ਦੇ ਫ਼ਰਮਾਨ ਵੱਖ-ਵੱਖ ਗਵਰਨਰਾਂ ਕੋਲ ਪਹੁੰਚ ਰਹੇ ਸਨ। ਮੂਰਤੀ ਪੂਜਾ ਦੇ ਸਥਾਨਾਂ ਤੇ ਸਕੂਲਾਂ ਨੂੰ ਇਕ ਪਾਸੇ ਢਾਉਣ ਦਾ ਹੁਕਮ ਸੀ ਤਾਂ ਦੂਜੇ ਪਾਧੇ ਇਸਲਾਮ ਕਬੂਲਣ ਵਾਲੇ ਹਿੰਦੂਆਂ ਨੂੰ ਇਨਾਮ ਤੇ ਸਰਕਾਰੀ ਨੌਕਰੀਆਂ ਦਿੱਤੀਆਂ ਜਾ ਰਹੀਆਂ ਸਨ, ਤਾਂ ਤੀਜੇ ਪਾਸੇ ਇਸਲਾਮ ਨਾ ਕਬੂਲਣ ਵਾਲਿਆਂ ਤੇ ਜਜ਼ੀਆ ਲਾਇਆ ਜਾ ਰਿਹਾ ਸੀ। ਜਜ਼ੀਆ ਨਾ ਦੇ ਸਕਣ ਵਾਲਿਆਂ ਨੇ ਜਦ ਦਿੱਲੀ*

*ਦੇ ਉਰਦੂ ਬਾਜ਼ਾਰ ਵਿਚ ਸ਼ਾਂਤਮਈ ਢੰਗ ਨਾਲ ਬਾਦਸ਼ਾਹ ਨੂੰ ਫ਼ਰਯਾਦ ਕਰਨੀ ਚਾਹੀ, ਤਾਂ ਹਾਥੀਆਂ ਤੇ ਘੋੜਿਆਂ ਨਾਲ ਜਨਤਾ ਨੂੰ ਕੁਚਲਿਆ ਗਿਆ। ਇਹ ਖ਼ਬਰਾਂ ਜਦ ਸ੍ਰੀ ਗੁਰੂ ਤੇਗ ਬਹਾਦਰ ਜੀ ਕੋਲ ਪਹੁੰਚੀਆਂ ਤਾਂ ਉਨ੍ਹਾਂ ਛੇਤੀ ਦਿੱਲੀ, ਕੁਰੂਕਸ਼ੇਤਰ ਰਾਹੀਂ ਅਨੰਦਪੁਰ ਪਹੁੰਚਣ ਦੀ ਕੀਤੀ। . . .*

ਇਹ ਯਾਤਰਾ ੧੬੭੧ ਈ. ਵਿਚ ਪੂਰੀ ਹੋਈ।

ਗੁਰੂ ਸਾਹਿਬ ਨੇ ਆਪਣੀਆਂ ਸੱਚ ਅਤੇ ਪਰਮਾਤਮਾ ਦੇ ਸੱਚੇ ਨਾਮ ਉੱਪਰ ਹਿੰਦੋਸਤਾਨੀ ਜਨ ਸਾਧਾਰਨ ਦਾ ਮਨ-ਚਿੱਤ ਲਾਉਣ ਅਤੇ ਕੂੜ ਦੀਆਂ ਅੰਦਰੂਨੀ ਅਤੇ ਬਾਹਰੀ ਸਭ ਤਾਕਤਾਂ ਨਾਲ ਡਟ ਕੇ ਲੜਨ, ਇਨ੍ਹਾਂ ਵਿਰੁੱਧ ਖਲੋਣ ਲਈ ਸਿੱਧੀ-ਸਾਦੀ ਲੋਕਾਈ ਨੂੰ ਉੱਚਤਮ ਰੂਪ 'ਚ ਚੇਤੰਨ ਤੇ ਜਾਗ੍ਰਿਤ ਕੀਤਾ। ਇਨ੍ਹਾਂ ਪ੍ਰਚਾਰ ਯਾਤਰਾਵਾਂ ਤੋਂ ਉਪਰੰਤ ਆਪ ਜੀ ਨੇ ਉਸ ਵਕਤ ਦੇ ਵਿਸ਼ਾਲ ਪੰਜਾਬ ਦੇ ਨੀਮ ਪਹਾੜੀ ਇਲਾਕੇ 'ਚ ਮਾਖੋਵਾਲ ਵਿਖੇ ਇਸ ਖੇਤਰ ਦੀ ਰਾਣੀ ਤੋਂ ਜ਼ਮੀਨ ਖਰੀਦ ਕੇ ਆਪਣੇ ਸਤਿਕਾਰਤ ਮਾਤਾ ਜੀ ਦੇ ਨਾਮ 'ਤੇ 'ਚੱਕ ਨਾਨਕੀ' ਵਸਾਇਆ। ਇਹ ਨਗਰ ਗੁਰੂ ਸਾਹਿਬ ਦੇ ਉੱਦਮ ਅਤੇ ਉਨ੍ਹਾਂ ਦੀ ਨੇਕ ਭਾਵਨਾ ਦੀ ਆਧਾਰਸ਼ਿਲ੍ਹਾ ਉੱਪਰ ਵੇਖਦਿਆਂ-ਵੇਖਦਿਆਂ ਹੀ ਇਕ ਵੱਸਦਾ-ਰੱਸਦਾ ਨਗਰ ਬਣ ਗਿਆ ਜੋ ਕਿ ਸੰਸਾਰ ਦੇ ਨਕਸ਼ੇ ਉੱਪਰ ਸ੍ਰੀ ਅਨੰਦਪੁਰ ਸਾਹਿਬ ਦੇ ਨਾਂ ਨਾਲ ਸੁਪ੍ਰਸਿੱਧ ਹੋ ਇਆ ਜਿਸ ਦੀ ਮਹਿਮਾ ਕਹਿਣ ਸੁਣਨ ਤੋਂ ਬਾਹਰੀ ਹੈ, ਜਿਸ ਦੀ ਜ਼ਮੀਨ ਉੱਪਰ ਹੀ ਗੁਰ-ਇਤਿਹਾਸ ਅਤੇ ਸਿੱਖ ਇਤਿਹਾਸ ਦਾ ਸੰਸਾਰ ਨੂੰ ਚਕ੍ਰਿਤ ਕਰ ਦੇਣ ਵਾਲਾ ਘਟਨਾਕ੍ਰਮ ਘਟਿਤ ਹੋਇਆ। ਗੁਰੂ ਜੀ ਦਾ ਪਰਵਾਰ ਵੀ ਇੱਥੇ ਹੀ ਪਰਿਵਰਤਿਤ ਹੋਇਆ ਤੇ ਇੱਥੇ ਹੀ ਸਾਹਿਬਜ਼ਾਦਿਆਂ ਨੇ ਵਿਸਮਾਦੀ ਖੇਡਾਂ ਖੇਡੀਆਂ।

ਤਤਕਾਲੀ ਬਾਦਸ਼ਾਹ ਔਰੰਗਜ਼ੇਬ ਦੀ ਨਾਪਾਕ ਨਜ਼ਰ ਘਟਿਤ ਹੋ ਰਹੇ ਇਤਿਹਾਸਿਕ ਘਟਨਾਕ੍ਰਮ ਉੱਪਰ ਸੀ। ਇੱਥੇ ਹੀ ਕਸ਼ਮੀਰ 'ਚ ਔਰੰਗਜ਼ੇਬ ਦੇ ਸੂਬੇਦਾਰ ਦੇ ਜ਼ੁਲਮਾਂ ਦੇ ਸਤਾਏ ਕਸ਼ਮੀਰੀ ਬ੍ਰਾਹਮਣਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਬਾਰ 'ਚ ਆਪਣਾ ਦੁੱਖ ਅੱਖਾਂ 'ਚੋਂ ਹੰਝੂ ਡੇਗ-ਡੇਗ ਕੇ ਰੋਇਆ ਤਾਂ ਬਾਲ ਗੋਬਿੰਦ ਰਾਇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੁਆਰਾ ਇਸ ਕਾਰਜ ਨੂੰ ਨਿਭਾਉਣ ਲਈ ਖੁਸ਼ੀ-ਖੁਸ਼ੀ ਦਿੱਲੀ ਨੂੰ ਤੋਰਿਆ। ਗੁਰੂ ਜੀ ਦੇ ਤਿੰਨ ਅਤੀ ਪਿਆਰੇ ਸਿੱਖ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਸ਼ਹੀਦ ਹੋਏ। ਗੁਰੂ ਜੀ ਨੇ ਦੇਸ਼ ਦੀ ਸਤਾਈ ਜਾ ਰਹੀ ਲੋਕਾਈ ਦੇ ਵਾਸਤੇ ਨਵੰਬਰ ੧੬੭੫ ਈ. ਨੂੰ ਆਪਣਾ ਸੀਸ ਕਟਵਾ ਕੇ ਉਦਾਸੀਆਂ ਦੌਰਾਨ ਆਪਣੇ ਨਿਰਮਲ ਉਪਦੇਸ਼ਾਂ ਦੀ ਪ੍ਰਸੰਗਿਕਤਾ ਨੂੰ ਸਿੱਧ ਕਰ ਕੇ ਦਰਸਾਅ ਦਿੱਤਾ। ਗੁਰੂ ਸਾਹਿਬ ਜਿਹੀ ਜ਼ਿੰਦਗੀ ਅਤੇ ਉਨ੍ਹਾਂ ਦੂਜੇ ਧਰਮ ਦੀ ਸਲਾਮਤੀ ਦੇ ਉਦੇਸ਼ ਹਿੱਤ ਕੀਤੀ। ਕੁਰਬਾਨੀ ਸਮੂਹ ਸੰਸਾਰ ਦੇ ਵਿਚਾਰਵਾਨਾਂ ਵੱਲੋਂ ਸਰਬੋਤਮ ਕੁਰਬਾਨੀ ਸਵੀਕਾਰੀ ਗਈ ਹੈ, ਜੋ ਗੁਰੂ ਜੀ ਦੀਆਂ ਉਦਾਸੀਆਂ ਦੇ ਸੱਚ ਪ੍ਰਚਾਰ ਨੂੰ ਉਭਾਰ ਕੇ ਪ੍ਰਗਟਾਉਂਦੀ ਹੈ। ■

# ਤੇਗ ਬਹਾਦਰ ਸਿਮਰਿਐ . . .

*-ਡਾ. ਸ਼ਮਸ਼ੇਰ ਸਿੰਘ**

*ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ ॥*
*ਸਭ ਥਾਈਂ ਹੋਇ ਸਹਾਇ ॥*

ਅਸੀਂ ਨਿਤਾਪ੍ਰਤਿ ਸਵੇਰੇ-ਸ਼ਾਮ ਅਰਦਾਸ ਦੇ ਇਨ੍ਹਾਂ ਸ਼ਬਦਾਂ ਰਾਹੀਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪਵਿੱਤਰ ਯਾਦ ਨੂੰ ਤਾਜ਼ਾ ਕਰਦੇ ਹਾਂ। ਇਨ੍ਹਾਂ ਪਵਿੱਤਰ ਵਾਕਾਂ ਨੂੰ ਅਸੀਂ ਤਿੰਨ ਹਿੱਸਿਆਂ ਵਿਚ ਵੰਡ ਕੇ ਵਿਚਾਰ ਕਰਨ ਦਾ ਯਤਨ ਕਰ ਰਹੇ ਹਾਂ। ਅਰਦਾਸ ਆਪਣੇ ਆਪ ਵਿਚ ਗੁਰੂ ਪ੍ਰਤੀ, ਪਰਮਾਤਮਾ ਪ੍ਰਤੀ ਇਕ ਸੱਚੀ-ਸੁੱਚੀ ਸ਼ਰਧਾ ਭਰੀ ਵੇਦਨਾ ਹੈ। ਅਰਦਾਸ ਆਪਣੇ ਮਨ ਦੇ ਭਾਵਾਂ ਨੂੰ ਪ੍ਰਗਟ ਕਰਨ ਦੀ ਇੱਕ ਐਸੀ ਮਰਯਾਦਾ ਹੈ ਜਿਹੜੀ ਹਰ ਇੱਕ ਸਿੱਖ ਨੂੰ ਕਰਨੀ ਚਾਹੀਦੀ ਹੈ। ਗੁਰੂ ਪ੍ਰਤੀ ਕ੍ਰਿਤਿਅਗਤਾ ਹੈ ਜਿਹੜੀ ਜਗਿਆਸੂ ਨੂੰ ਦੋਹਾਂ ਜਹਾਨਾਂ ਅੰਦਰ ਸਹਾਰਾ, ਵਿਸ਼ਵਾਸ ਤੇ ਕਿਰਪਾ ਦਾ ਭਰੋਸਾ ਪੱਕਾ ਕਰਦੀ ਹੈ। ਅਰਦਾਸ ਇਕ ਸ਼ਰਧਾ ਭਰਪੂਰ ਸੱਚੇ ਦਿਲ ਦੁਆਰਾ ਗੁਰੂ ਤੋਂ ਅਸ਼ੀਰਵਾਦ ਲੈਣ ਦਾ ਢੰਗ ਹੈ। ਇਸ ਨਾਲ ਇੱਕ ਪਾਸੇ ਤਾਂ ਗੁਰੂ ਪ੍ਰਤੀ ਆਪਣੀ ਬੇਨਤੀ, ਅਸ਼ੀਰਵਾਦ, ਵਚਨਬੱਧਤਾ ਦਾ ਪ੍ਰਗਟਾਵਾ ਹੈ ਦੂਸਰੇ ਪਾਸੇ ਗੁਰੂ ਜੀ ਦੁਆਰਾ ਕੀਤੇ ਪਰਉਪਕਾਰਾਂ ਦਾ ਸ਼ੁਕਰਾਨਾ ਹੈ। ਤਦ ਹੀ ਅਸੀਂ ਸਵੇਰੇ-ਸ਼ਾਮ ਯਾਦ ਕਰਦੇ ਹਾਂ। ਫੁਰਮਾਨ ਹੈ :

*ਅਰਦਾਸਿ ਕਰੀ ਪ੍ਰਭੁ ਅਪਨੇ ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੪੯)*

ਇਸ ਅਰਦਾਸ ਦਾ ਪਹਿਲਾ ਭਾਗ ਗੁਰੂ ਜੀ ਨੂੰ 'ਸਿਮਰਨਾ', ਪਵਿੱਤਰ ਮਨ ਨਾਲ ਨਿਮਰਤਾ ਸਹਿਤ ਯਾਦ ਕਰਨਾ, ਸਿਮਰਨਾ ਕੇਵਲ ਮਨ ਕਰਕੇ ਹੀ ਯਾਦ ਨਹੀਂ, ਗੁਰੂ ਜਿਹੜਾ ਨਿਰਗੁਣ ਪਰਮਾਤਮਾ ਦਾ ਸਰਗੁਣ ਰੂਪ ਹੈ ਉਸ ਦਾ ਜੀਵਨ ਫ਼ਲਸਫ਼ਾ, ਆਦੇਸ਼, ਉਪਦੇਸ਼ (ਬਾਣੀ ਸ਼ਬਦ) ਪ੍ਰਤੀ ਆਪਣੀ ਆਸਥਾ ਦਾ ਪ੍ਰਗਟਾਵਾ, ਦਿਲ ਦੀਆਂ ਡੂੰਘਾਈਆਂ ਤੋਂ ਕਰਨਾ ਹੈ ਅਤੇ ਨਾਲ ਹੀ ਗੁਰ ਜੀ ਦੇ ਰੱਬੀ ਬੋਲ-ਗੁਰਬਾਣੀ ਪ੍ਰਤੀ ਆਪਣੀ ਸ਼ਰਧਾ ਤੇ ਮਨ ਦੀਆਂ ਡੂੰਘਾਈਆਂ ਤੋਂ ਆਸਥਾ ਭਰਪੂਰ ਪ੍ਰਗਟਾਵਾ ਹੈ, ਪੂਰਨ ਤੌਰ 'ਤੇ ਅਮਲ (Practical way of life) ਵਿਚ ਲਿਆਉਣ ਲਈ ਪੂਰਨ ਤੌਰ ਤੇ ਵਚਨਬੱਧਤਾ ਹੈ :

*ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੪)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੇ ਜੀਵਨ ਦੇ ਉਹ ਪਵਿੱਤਰ ਪਲ

*ਰਿਟਾਇਰ ਪ੍ਰੋਫ਼ੈਸਰ,ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ. +੯੧੯੮੮੯੪-੩੮੧੫੭

ਜਿਹੜੇ ਬਕਾਲਾ (ਬਾਬਾ ਬਕਾਲਾ ਸਾਹਿਬ) ਵਿਖੇ ੨੦ ਸਾਲ ਨਿਰੰਤਰ ਪ੍ਰਭੂ ਦੀ ਯਾਦ ਅੰਦਰ ਬਿਤਾਏ ਅਤੇ ਇਹ ਸਾਧਨਾ ਆਉਣ ਵਾਲੇ ਇੱਕ ਮਹਾਨ ਬਲੀਦਾਨ ਰਾਹੀਂ ਸੰਸਾਰ ਦੇ ਕਸ਼ਟ ਨੂੰ ਹਰਨ ਲਈ ਤਿਆਰੀ ਸੀ। ਗੁਰੂ ਜੀ ਦੇ ਪਵਿੱਤਰ ਇਲਾਹੀ ਬਚਨਾਂ (੫੯ ਸ਼ਬਦਾਂ ੧੭ ਰਾਗਾਂ ਵਿਚ ਅਤੇ ੫੭ ਸਲੋਕ) ਜਿਹੜੇ ਦਸਮ ਪਾਤਸ਼ਾਹ ਜੀ ਨੇ ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੇ, ਇਹ ਰੱਬੀ ਬੋਲ, ਮਨੁੱਖਤਾ ਦੇ ਦੁੱਖ ਹਰਨ ਜੀਵਨ ਮੁਕਤੀ ਪ੍ਰਤੀ ਇਕ ਆਦੇਸ਼ ਉਪਦੇਸ਼ ਸੀ ਜਿਸ ਦੀ ਜਿੰਨੀ ਉਸ ਸਮੇਂ ਅੰਦਰ ਸਾਰਥਕਤਾ (Relavancy) ਸੀ ਉਨੀਂ ਹੀ ਅੱਜ ਵੀ ਹੈ। ਅੱਜ ਤਾਂ ਸਗੋਂ ਹੋਰ ਵੀ ਵੱਧ ਹੈ ਕਿਉਂਕਿ ਅੱਜ ਦੇ ਸਮੇਂ ਅੰਦਰ ਕਲਜੁਗੀ ਮਾਇਆ ਦੇ ਡੂੰਘੇ-ਘਾਤਕ ਪ੍ਰਭਾਵ ਨੇ ਤਾਂ ਮਨੁੱਖ ਨੂੰ ਕੇਵਲ ਨਾਸਤਿਕਤਾ ਵੱਲ ਪ੍ਰੇਰਿਆ ਹੀ ਨਹੀਂ ਸਗੋਂ ਰੱਬ ਤੋਂ ਵੀ ਮੁਨਕਰ ਹੋਣ ਵਿਚ ਕੋਈ ਕਸਰ ਨਹੀਂ ਛੱਡੀ। ਇਸ ਲਈ ਇਨ੍ਹਾਂ ਪਵਿੱਤਰ ਸ਼ਬਦਾਂ ਦਾ ਕੇਵਲ ਪਾਠ-ਪਠਨ ਤਕ ਹੀ ਸੀਮਤ ਹੋਣ ਦੀ ਲੋੜ ਨਹੀਂ ਸਗੋਂ ਇਸ ਤੋਂ ਅੱਗੇ ਗੰਭੀਰ ਚਿੰਤਨ ਦੀ ਅਤਿਅੰਤ ਲੋੜ ਹੈ। ਇਸ ਪਵਿੱਤਰ ਬਾਣੀ ਰਾਹੀਂ ਉਨਾਂ ਤੱਤ ਵਸਤੂ ਦੇ ਚਿੰਤਨ ਕਰਨ ਵੱਲ ਇਸ਼ਾਰਾ ਹੈ, ਮਨੁੱਖਾਂ ਨੂੰ ਬਾਰ-ਬਾਰ ਯਾਦ ਕਰਾਉਣ ਦੀ ਲੋੜ ਹੈ ਜਿਹੜੀ ਅਸਲ ਤੇ ਸਦੀਵੀ ਸਚਾਈ ਹੈ, ਗੁਰ ਜੀ ਦੀ ਸਿਮਰਤੀ ਦੁਆਰਾ ਜਿਹੜੇ ਸਦੀਵੀਂ ਤੱਤ ਹਨ ਉਹ ਸੰਖੇਪ ਰੂਪ ਵਿਚ ਇਸ ਪ੍ਰਕਾਰ ਹਨ:-

- ਸੰਸਾਰ ਨਾਸ਼ਵਾਨ ਹੈ, ਸੁਪਨੇ ਦੀ ਨਿਆਈਂ ਹੈ, ਸੁਪਨਾ ਖ਼ਤਮ ਹੋਣ 'ਤੇ ਨਿਰਾਸ਼ਾ ਹੀ ਹੁੰਦੀ ਹੈ।
- ਇਹ ਜਗ ਧੂੰਏਂ ਦੇ ਪਹਾੜ ਸਮਾਨ ਹੈ ਜੋ ਉੱਡ ਜਾਣ ਵਾਲਾ ਹੈ, ਜਿਸਦੀ ਕੋਈ ਸਦੀਵੀ ਹੋਂਦ ਨਹੀਂ।
- ਸੰਸਾਰ ਰਚਨਾ ਪਾਣੀ ਦੇ ਬੁਲਬੁਲੇ ਸਮਾਨ ਹੈ, ਥੋੜ੍ਹ ਚਿਰੀ ਹੈ, ਇਸ ਤਰ੍ਹਾਂ ਹੀ ਜੀਵਨ ਹੈ :

*-ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੮੬)*

*-ਇਹੁ ਜਗੁ ਧੂਏ ਕਾ ਪਹਾਰ ॥ ਤੈ ਸਾਚਾ ਮਾਨਿਆ ਕਿਹ ਬਿਚਾਰਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੮੬)*

ਮਨੁੱਖ ਨੂੰ ਜੀਵਨ ਦੇ ਕੀਮਤੀ ਸੁਆਸ ਜਿਹੜੇ ਪਰਮਾਤਮਾ ਨੂੰ ਯਾਦ ਕਰਨ ਲਈ ਮਿਲੇ ਸਨ ਉਹ ਫੁੱਟੇ ਹੋਏ ਘੜੇ ਵਾਂਗ ਬੂੰਦ-ਬੂੰਦ ਕਰ ਕੇ ਰਿਸ ਰਹੇ ਹਨ ਤੇ ਖ਼ਤਮ ਹੋ ਜਾਣਗੇ :

*ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥*
*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੬)*

ਸੰਸਾਰ ਅੰਦਰ ਸਭ ਰਿਸ਼ਤੇ-ਨਾਤੇ ਵੀ ਸਦੀਵੀਂ ਨਹੀਂ, ਪੂਰਬ ਜਨਮ ਦੇ ਸੰਜੋਗਾਂ ਦੁਆਰਾ ਵਕਤੀ ਤੌਰ 'ਤੇ ਮੇਲ ਹੈ, ਅੰਤ ਵਿਚ ਮਨੁੱਖੀ ਕਲਿਆਣ ਲਈ ਸਹਾਈ ਨਹੀਂ ਹਨ। ਇਨ੍ਹਾਂ ਰਿਸ਼ਤਿਆਂ ਪ੍ਰਤੀ ਜ਼ਿੰਮੇਵਾਰੀ ਤਾਂ ਨਿਭਾਉਣੀ ਹੈ ਪ੍ਰੰਤੂ ਸਦੀਵੀ ਤੌਰ ਸਾਰਾ ਜੀਵਨ ਸੁਆਸਾਂ ਦੀ ਪੂੰਜੀ ਇਨ੍ਹਾਂ ਰਿਸ਼ਤਿਆਂ ਵਿਚ ਹੀ ਖ਼ਤਮ ਨਹੀਂ ਕਰਨੀ, ਰਿਸ਼ਤਿਆਂ ਅੰਦਰ ਮੋਹ-ਮਾਇਆ ਦੀ ਪਕੜ ਤੋਂ ਨਿਰਲੇਪ ਰਹਿਣਾ ਹੈ :

*ਦਾਰਾ ਸੁਖ ਭਇਓ ਦੀਨੁ ਪਗਹੁ ਪਰੀ ਬੇਰੀ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫੨)*

ਮਨੁੱਖਾ ਜਨਮ ਬੜਾ ਕੀਮਤੀ ਹੈ। ਇਹ ਕਈ ਜਨਮਾਂ-ਜਨਮਾਂਤਰਾਂ ਦੇ ਗੇੜ ਤੋਂ ਬਾਅਦ ਪ੍ਰਾਪਤ ਹੋਇਆ ਹੈ। ਇਸ ਦਾ ਮੰਤਵ ਤੇ ਮਨੋਰਥ ਆਪਣੇ ਇਸੇ ਜੀਵਨ ਅੰਦਰ ਗੁਰੂ ਸ਼ਬਦ ਦੇ ਸਿਮਰਨ ਦੁਆਰਾ ਆਵਾਗਵਨ ਤੋਂ ਛੁਟਕਾਰਾ ਪਾਉਣਾ ਹੈ। ਗੁਰੂ-ਸ਼ਬਦ ਦਾ ਸਿਮਰਨਾ, ਮਨ ਵਿਚ ਵਸਾਉਣਾ ਤੇ ਅਮਲ ਕਰਨ ਦਾ ਆਦੇਸ਼ ਤੇ ਉਪਦੇਸ਼ ਹੈ :

*ਮਾਨਸ ਕੋ ਜਨਮੁ ਲੀਨੁ ਸਿਮਰਨੁ ਨਹ ਨਿਮਖ ਕੀਨੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫੨)*

ਮਨੁੱਖ ਦਾ ਬਚਪਨ-ਭੋਲੇਪਨ ਵਿਚ ਚਲਾ ਗਿਆ, ਜੁਆਨੀ ਪਰਿਵਾਰਕ ਕਾਰਜਾਂ ਅੰਦਰ ਖ਼ਤਮ ਹੋ ਗਈ। ਬੁਢੇਪੇ ਵਿਚ ਪਰਮਾਤਮਾ ਦਾ ਸਿਮਰਨ ਸੰਭਵ ਨਹੀਂ ਕਿਉਂਕਿ ਸਮੱਰਥਾ ਨਹੀਂ ਰਹੀ ਫਿਰ ਵੀ ਉਪਦੇਸ਼ ਹੈ :

*ਅਜਹੂ ਸਮਝਿ ਕਛੁ ਬਿਗਰਿਓ ਨਾਹਨਿ ਭਜਿ ਲੇ ਨਾਮੁ ਮੁਰਾਰਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੩)*

ਇਸ ਸਭ ਦੇ ਬਾਵਜੂਦ ਮਨੁੱਖ ਸਮਝ ਨਹੀਂ ਰਿਹਾ। ਗੁਰੂ ਜੀ ਬਾਰ-ਬਾਰ ਕਈ ਢੰਗਾਂ ਰਾਹੀਂ ਸਮਝਾਉਣ ਲਈ ਆਦੇਸ਼, ਉਪਦੇਸ਼ ਕਰ ਰਹੇ ਹਨ :

*ਮਾਨਸ ਜਨਮੁ ਦੀਓ ਜਿਹ ਠਾਕੁਰਿ ਸੋ ਤੈ ਕਿਉ ਬਿਸਰਾਇਓ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੦੨)*

ਗੁਰੂ ਜੀ ਦੇ ਉਪਦੇਸ਼ ਅੰਦਰ ਚਿੰਤਨ (Thinking with consecoiouness) ਕਰਨ ਦੀ ਸੋਝੀ ਦਿੱਤੀ ਹੈ ਅਤੇ ਨਾਲ ਹੀ ਮਨੁੱਖਤਾ 'ਤੇ ਤਰਸ ਕਰ ਕੇ ਉਸ ਨੂੰ ਛੋਟ (excemption) ਵੀ ਦਿੱਤੀ ਹੈ ਕਿ ਜੇਕਰ ਬਚਪਨ ਅਣਭੋਲ ਅਵਸਥਾ ਬੀਤ ਗਈ, ਜੁਆਨੀ ਸੰਸਾਰਕ ਧੰਦਿਆਂ ਅੰਦਰ ਬਰਬਾਦ ਹੋ ਗਈ ਤਾਂ ਵੀ ਬੁਢੇਪੇ ਨੂੰ ਸੰਭਾਲਣ ਦਾ ਉਪਦੇਸ਼ ਬੜਾ ਹੀ ਮਹੱਤਵਪੂਰਨ ਹੈ ਕਿਉਂਕਿ ਇਹ ਕੀਮਤੀ ਸਮਾਂ ਪ੍ਰਭੂ ਦੇ ਨਾਮ-ਸਿਮਰਨ ਅੰਦਰ ਹੀ ਲਾਉਣਾ ਚਾਹੀਦਾ ਹੈ। ਇਹ ਅੰਤਮ ਚਿਤਾਵਨੀ (last warning) ਹੈ।

*-ਪ੍ਰਾਨੀ ਨਾਰਾਇਨ ਸੁਧਿ ਲੇਹਿ।....*

*ਤਰਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਆਗਿਆਨਾ ॥*

*ਬਿਰਧਿ ਭਇਓ ਅਜਹੂ ਨਹੀਂ ਸਮਝੈ ਕਉਨ ਕੁਮਤਿ ਉਰਝਾਨਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੦੨)*

ਇਸ ਬਾਣੀ ਦੇ ਸਿਮਰਨ ਅੰਦਰ ਪਾਪੀਆਂ, ਚਰਿੱਤਰਹੀਣ ਲੋਕਾਂ ਨੂੰ ਸਮਝਾਉਣ ਲਈ ਆਦੇਸ਼ ਉਪਦੇਸ਼ ਬੜਾ ਮਹੱਤਵਪੂਰਨ ਹੈ। ਇਕ ਸ਼ਬਦ (ਮਾਰੂ ਮ. ੧) ਅਜਾਮਲ, ਗਨਿਕਾ ਤੇ ਪੰਚਾਲੀ ਦੇ ਜੀਵਨ ਘਟਨਾਵਾਂ ਨੂੰ ਸਭ ਜਾਣਦੇ ਹਨ। ਅਜਾਮਲ ਦੇ ਪਸ਼ਚਾਤਾਪ ਕਰਨ 'ਤੇ ਗੁਰੂ ਜੀ ਨੇ ਪੂਰਨ ਸੰਤ ਰਾਹੀਂ, ਛੋਟੇ ਪੁੱਤਰ ਦਾ ਨਾਮ 'ਨਾਰਾਇਣ' ਰੱਖਣ ਦਾ ਉਪਦੇਸ਼ ਦਿੱਤਾ। ਬਾਰ-ਬਾਰ ਨਾਰਾਇਣ ਉਚਾਰਨ ਕਾਰਨ, ਪ੍ਰਭੂ (ਨਾਰਾਇਣ) ਨਾਲ ਸੁਰਤ ਜੁੜਨ ਕਾਰਨ ਨਿਸਤਾਰਾ ਹੋ ਗਿਆ। ਇਸੇ ਤਰ੍ਹਾਂ ਗਨਕਾ (ਵੇਸਵਾ-ਪਾਪਣ) ਦਾ ਕਲਿਆਣ ਵੀ ਤੋਤੇ ਰਾਹੀਂ ਹੋਇਆ। ਹਰਿ ਸ਼ਬਦ ਦਾ ਪ੍ਰਯੋਗ ਪ੍ਰਭੂ ਨਾਲ ਜੁੜਨ ਕਾਰਨ ਉਸਦਾ ਨਿਸਤਾਰਾ ਜਿਵੇਂ ਪੰਚਾਲੀ ਨੇ ਔਖੇ ਸਮੇਂ ਰਾਮ (ਪ੍ਰਭੂ) ਨੂੰ ਯਾਦ ਕਰਨ ਨਾਲ ਨਿਸਤਾਰਾ ਹੋਇਆ। ਗੁਰੂ ਸਿਮਰਨ ਨਾਲ ਐਸੀਆਂ ਪ੍ਰਾਪਤੀਆਂ ਸੰਭਵ ਹਨ। ਪਰਮਾਤਮਾ ਗੁਰੂ ਨੂੰ ਜਗਤ ਦੇ ਤਾਰਨ ਲਈ ਹੀ ਤਾਂ ਭੇਜਦਾ ਹੈ।

**(ii)** ਘਰ ਨਉ ਨਿਧਿ ਆਵੈ ਧਾਇ :-

ਇਹ ਸਾਡੇ ਵਿਚਾਰ ਦਾ ਦੂਸਰਾ ਭਾਗ ਹੈ ਜਿਹੜਾ ਹੋਰ ਵੀ ਮਹੱਤਵਪੂਰਨ ਹੈ ਕਿਉਂਕਿ ਸਿਮਰਨ ਦੀਆਂ ਬਰਕਤਾਂ ਦਾ ਵਰਣਨ ਗੁਰਬਾਣੀ ਅੰਦਰ ਬਰਾਬਰ ਤੇ ਬਹੁਪੱਖੀ ਹੈ। ਗੁਰਬਾਣੀ ਅੰਦਰ ਗੁਰੂ ਸਾਹਿਬਾਨ ਨੇ ਨਾਮ ਨੂੰ ਆਧਾਰ ਬਣਾ ਕੇ ਜੀਵਨ ਦੇ ਬਾਕੀ ਸਾਰੇ ਪੱਖਾਂ ਦਾ ਨਿਰੂਪਣ ਕੀਤਾ ਹੈ। ਕਿਤੇ-ਕਿਤੇ ਰਿਧਿ ਸਿਧਿ, ਨੌ ਨਿਧਿ ਸ਼ਬਦ ਇਕੱਠੇ ਵੀ ਆਏ ਹਨ ਅਤੇ ਇਨ੍ਹਾਂ ਨੂੰ ਨਖੇੜ ਕੇ ਦੱਸਿਆ ਹੈ। ਅਸੀਂ ਇੱਥੇ *'ਨਉ ਨਿਧਿ ਆਵੈ ਧਾਇ'* ਦਾ ਹੀ ਵਰਣਨ ਕਰਨਾ ਹੈ- ਨਉ ਨਿਧਿ ਅਲਗ ਤੇ ਸਿਧੀਆਂ ਦਾ ਵਰਣਨ ਇਕੱਠਾ ਭੀ ਆਇਆ ਹੈ ਇੱਥੇ ਕੇਵਲ ਇਨ੍ਹਾਂ ਦੇ ਵੱਖੋ-ਵੱਖਰੇ ਖੇਤਰਾਂ ਅਤੇ ਗੁਰਮਤਿ ਦ੍ਰਿਸ਼ਟੀਕੋਣ ਤੋਂ ਸਪੱਸ਼ਟ ਕੀਤਾ ਹੈ :

*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੬੪੯)*

(i) 'ਮਹਾਨ ਕੋਸ਼' ਵਿਚ ਭਾਈ ਕਾਨ੍ਹ ਸਿੰਘ ਨਾਭਾ ਨੇ ਸੰਸਕ੍ਰਿਤ ਗ੍ਰੰਥਾਂ ਦਾ ਹਵਾਲਾ ਦਿੰਦਿਆਂ, ਨੌ ਨਿਧੀਆਂ, ਪਦਮ, ਮਹਾ ਪਦਮ, ਸੰਖ, ਮਕਰ, ਕੱਛਪ, ਮੁਕੰਦ, ਨੰਦ, ਨੀਲ ਤੇ ਵ੍ਰਚ ਕੀਤੀਆਂ ਹਨ। ਇਨ੍ਹਾਂ ਦਾ ਸੰਬੰਧ ਮਨੁੱਖੀ ਜੀਵਨ ਲਈ ਸੁਖ ਸਮਰਿਧੀ ਹੈ। ਇਨ੍ਹਾਂ ਦਾ ਮੂਲ, ਨਾਮ ਸਿਮਰਨ ਹੈ।

(ii) ਪੰਜਵੇਂ ਪਾਤਸ਼ਾਹ ਜੀ ਨੇ ਸੁਖਮਨੀ ਸਾਹਿਬ ਬਾਣੀ ਵਿਚ ਅਸਟਪਦੀ (੧-੩) ਅੰਦਰ ਇਨ੍ਹਾਂ ਨਿਧੀਆਂ ਨੂੰ ਰਤਨ-ਰੂਪ ਦੱਸਿਆ ਹੈ। ਇਨ੍ਹਾਂ ਦੀ ਪ੍ਰਾਪਤੀ ਵੱਖ-ਵੱਖ ਰੂਪਾਂ ਵਿਚ ਦਰਸਾਈ ਗਈ ਹੈ। (i) ਪਦਮ ਨਿਧੀ ਸਾਤਵਿਕ ਹੈ, ਇਸ ਦੀ ਪ੍ਰਾਪਤੀ

ਦੁਆਰਾ ਪੁੱਤਰ ਪੋਤਰੇ ਵਧਦੇ ਹਨ। ਸੋਨਾ ਚਾਂਦੀ ਆਦਿ ਧਾਤਾਂ ਪ੍ਰਾਪਤ ਹੁੰਦੀਆਂ ਹਨ, ਪ੍ਰੰਤੂ ਗੁਰਸਿੱਖ ਇਨ੍ਹਾਂ ਦੇ ਸਾਧਨ ਮਾਤਰ ਤਕ ਹੀ ਸੀਮਤ ਹੁੰਦਾ ਹੈ (ii) ਮੁਕੰਦ ਨਿਧੀ ਰਜੋ ਗੁਣ ਪ੍ਰਧਾਨ ਹੈ। ਇਸ ਤੋਂ ਸੰਗੀਤ ਵਿੱਦਿਆ ਦੀ ਪ੍ਰਾਪਤੀ ਹੁੰਦੀ ਦੱਸੀ ਹੈ। (iii) ਮਕਰ ਨਿਧੀ- ਤਮੋ ਗੁਣੀ ਪ੍ਰਧਾਨ ਹੈ। ਇਸ ਤੋਂ ਸ਼ਸਤਰ ਵਿੱਦਿਆ ਦੀ ਪ੍ਰਾਪਤੀ ਹੁੰਦੀ ਦੱਸੀ ਗਈ ਹੈ ਇਸ ਨਿਧੀ ਦਾ ਪ੍ਰਾਪਤ ਕਰਤਾ ਸਭ 'ਤੇ ਹਕੂਮਤ ਕਰਦਾ ਹੈ।

**(iii)** ਕੋਸ਼ ਗੁਰੂ ਗ੍ਰੰਥ ਸਾਹਿਬ, ਭਾਗ ਦੂਜਾ (ਪੰ. ੬੬੮-੬੯) ਅਨੁਸਾਰ 'ਨਉ' ਦਾ ਅਰਥ ਨੌ ਖਜ਼ਾਨੇ-ਇਨ੍ਹਾਂ ਵਿੱਚੋਂ ਕੋਈ ਵੀ ਕਿਸੇ ਪਾਸ ਹੋਵੇ ਉਨ੍ਹਾਂ ਨੂੰ ਕਈ ਪ੍ਰਕਾਰ ਨਾਲ ਮਾਇਆ ਦਾ ਭਾਗ ਲੱਗਦਾ ਹੈ- ਭਾਵ ਮਾਇਆ ਦੀ ਪ੍ਰਾਪਤੀ ਹੁੰਦੀ ਹੈ। ਗੁਰਮਤਿ ਨੇ ਮਾਇਆ ਨੂੰ ਨਿੰਦਿਆ ਨਹੀਂ; ਸਾਧਨ (ਗੁਜ਼ਰਾਨ) ਦੇ ਰੂਪ ਵਿਚ ਲਿਆ ਹੈ। ਕੇਵਲ ਇਸ ਦੇ ਲੋਭ ਨੂੰ ਨਿੰਦਿਆ ਹੈ। ਮਾਇਆ ਤਾਂ ਭਗਤਾਂ ਦੇ ਪਿੱਛੇ ਤੁਰੀ ਫਿਰਦੀ ਹੈ, ਉਨ੍ਹਾਂ ਦੇ ਕਾਰਜ ਕਰਦੀ ਹੈ, ਚਰਨਾਂ ਦੀ ਦਾਸੀ ਬਣ ਕੇ ਰਹਿੰਦੀ ਹੈ। ਪਰਉਪਕਾਰ ਦੇ ਕਾਰਜਾਂ ਲਈ ਹੱਥ ਜੋੜ ਕੇ ਖੜੀ ਦੱਸੀ ਗਈ ਹੈ।

ਮਾਇਆ ਨੂੰ ਮਾਲਕ ਨਹੀਂ ਸਗੋਂ ਦਾਸੀ ਬਣਾ ਕੇ ਰੱਖਣਾ ਹੈ; ਨਹੀਂ ਤਾਂ ਘਰ-ਘਰ ਬਖੇੜਾ ਪੈਦਾ ਕਰਦੀ ਹੈ। ਜਿੱਥੇ ਬਹੁਤੀ ਹੈ ਉੱਥੇ ਚਿੰਤਾ ਦਾ ਕਾਰਨ ਹੈ, ਜਿੱਥੇ ਥੋੜੀ ਹੈ ਉੱਥੇ ਕਲਪਨਾ ਹੈ। ਗੁਰਮਤਿ ਨੇ ਦੋਨਾਂ ਸਿਰਿਆਂ ਨੂੰ ਨਕਾਰ ਦਿੱਤਾ ਹੈ। ਲੋੜਾਂ ਦੀ ਪੂਰਤੀ ਤਕ ਸੀਮਤ ਰੱਖਿਆ।

**(iv)** ਸ਼ਬਦਾਰਥ- ਅੰਦਰ ਪ੍ਰਿੰ. ਤੇਜਾ ਸਿੰਘ ਜੀ ਨੇ ਵੀ ਉਪਰੋਕਤ ਅਰਥਾਂ ਨਾਲ ਮਿਲਦੇ-ਜੁਲਦੇ ਅਰਥ ਹੀ ਕੀਤੇ ਹਨ। ਪਹਿਲੀ ਪੋਥੀ, ਪੰਨਾ-੧੦

ਨੌ ਨਿਧੀਆਂ ਅਠਾਰ੍ਹਾਂ ਸਿਧੀਆਂ ਠਾਕਰ ਨੇ ਆਪਣੇ ਹੱਥ ਦੀ ਤਲੀ 'ਤੇ ਰੱਖੀਆਂ ਹੋਈਆਂ ਹਨ ਆਪਣੇ ਭਗਤਾਂ ਨੂੰ ਅਕਸਰ ਵੰਡਦੇ ਰਹਿੰਦੇ ਹਨ।

**(v)** ਫਰੀਦਕੋਟੀ ਟੀਕੇ- ਜਿਲਦ ਪਹਿਲੀ, ਪੰਨਾ ੩੩ (ਕੀਰਤਨ ਸੋਹਿਲਾ- ਬਾਣੀ ਅਨੰਦ ਅੰਦਰ) ਇਸ ਦਾ ਜ਼ਿਕਰ ਕੀਤਾ ਹੈ- "ਐਸੇ ਮਹਾਰਾਜ ਕੇ ਉੱਪਰ ਨਿਤਾ ਪ੍ਰਤਿ ਵਾਰੈਵਾਰ ਬਲਿਹਾਰ ਜਾਣਾ ਚਾਹੀਦਾ ਹੈ। ਨਿਧੀਆਂ ਆਰਥਕ ਖੁਸ਼ਹਾਲੀ ਤਾਂ ਹੈ ਨਾਲ ਹੀ ਇਨਾਂ ਦੀ ਪ੍ਰਾਪਤੀ ਦਾ ਸ੍ਰੋਤਿ ਗੁਰੂ ਦੀ ਬਾਣੀ (ਨਾਮ ਸਿਮਰਨ) ਦੁਆਰਾ ਹੈ ਜਿੱਥੇ ਜੀਵਨ ਦੀ ਸਫ਼ਲ ਜਾਚ ਅਤੇ ਪਰਮਾਤਮਾ ਦਾ ਸ਼ੁਕਰਾਨਾ ਗੁਰੂ ਬਾਣੀ ਬਾਰ-ਬਾਰ ਯਾਦ ਕਰਾਉਂਦੀ ਹੈ ਅਤੇ ਸਰਬੱਤ ਦੇ ਭਲੇ ਲਈ ਜਾਚਨਾ ਅਤੇ ਗੁਰੂ ਨਾਮ-ਸਿਮਰਨ ਦੀਆਂ ਬਹੁ ਪੱਖੀ ਰਹਿਮਤਾਂ ਦੁਆਰਾ ਪਰਮਾਤਮਾ ਤੇ ਗੁਰੂ ਦੀ ਵਡਿਆਈ ਦ੍ਰਿੜ੍ਹ ਕਰਵਾਈ ਗਈ ਹੈ।

ਐਸਾ ਗੁਰੂ, ਪਰਮਾਤਮਾ ਦਾ ਸਰਗੁਣ ਰੂਪ ਹੁੰਦਾ ਹੋਇਆ ਵੀ ਨਿਰਗੁਣ (ਪਰਮਾਤਮਾ) ਨਾਲ ਜੁੜਿਆ ਰਹਿੰਦਾ ਹੈ।

ਪਰਮਾਤਮਾ ਦਾ ਨਾਮ ਹੀ ਨਉ ਨਿਧੀਆਂ ਦਾ ਸ੍ਰੋਤ ਹੈ ਜੋ ਗੁਰੂ ਦ੍ਰਿੜ੍ਹ ਕਰਾਉਂਦਾ

ਹੈ। ਗੁਰਬਾਣੀ ਦਾ ਫੁਰਮਾਨ ਹੈ :

*–ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੯੩)*

*–ਨਉ ਨਿਧਿ ਤੇਰੈ ਅਖੁਟ ਭੰਡਾਰਾ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯੭)*

*–ਨਉ ਨਿਧਿ ਨਾਮ ਨਿਧਾਨੁ ਹੈ ਤੁਧੁ ਵਿਚਿ ਭਰਪੂਰ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੭)*

ਉਪਰੋਕਤ ਵਰਣਨ ’ਤੇ ਸਪੱਸ਼ਟ ਹੁੰਦਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਯਾਦ ਕਰਨ ਨਾਲ ਨਉ ਨਿਧੀਆਂ ਦਾ ਖ਼ਜ਼ਾਨਾ ਪ੍ਰਾਪਤ ਹੁੰਦਾ ਦੱਸਿਆ ਹੈ। ਇਸ ਦੀ ਪ੍ਰਾਪਤੀ ਉਪਰੰਤ ਹੋਰ ਕੁਝ ਬਾਕੀ ਨਹੀਂ ਰਹਿੰਦਾ।

**(iii)** ਸਭ ਥਾਈਂ ਹੋਇ ਸਹਾਇ:- ਸਾਡੇ ਸਿਰਲੇਖ ਦਾ ਤੀਸਰਾ ਪੱਖ–ਆਪਣੇ ਆਪ ਵਿਚ ਹੋਰ ਵੀ ਮਹੱਤਵਪੂਰਨ ਹੈ। *ਸਭ ਥਾਈਂ ਹੋਇ ਸਹਾਇ ॥* ਸਰਬ–ਵਿਆਪਕ ਸ਼ਕਤੀ ਜਿਹੜੀ ਸਾਰੇ ਸੰਸਾਰ ਨੂੰ ਪੈਦਾ ਕਰ ਕੇ ਚਲਾ ਰਹੀ ਹੈ ਪ੍ਰੰਤੂ ਦਿਸਦੀ ਨਹੀਂ। ਐਸਾ ਗੁਣ ਗੁਰ ਪ੍ਰਥਾਇ ਵਰਣਨ ਕਰਨ ਦਾ ਭਾਵ ਸਪੱਸ਼ਟ ਹੈ – ਕਿ ਗੁਰੂ ਇੱਕ ਐਸੀ ਸਰਬ–ਵਿਆਪਕ ਸ਼ਕਤੀ ਹੈ ਜਿਹੜੀ ਨਿਰਗੁਣ ਸਰਗੁਣ ਦੋਨਾਂ ਰੂਪਾਂ ਵਿਚ ਇੱਕ ਰਸ ਵਿਆਪਕ ਹੈ। ਭਾਈ ਨੰਦ ਲਾਲ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁੱਖ ਦਰਬਾਰੀ ਕਵੀਆਂ ਵਿੱਚੋਂ ਸਨ, ਗੁਰੂ ਜੀ ਨੂੰ ਪ੍ਰਸ਼ਨ ਰਾਹੀਂ ਗੁਰੂ ਦੇ ਰੂਪ ਬਾਰੇ ਉੱਤਰ ਵਿਚ ਗੁਰੂ ਜੀ ਨੇ ਤਿੰਨ ਰੂਪਾਂ ਦਾ ਜ਼ਿਕਰ ਕੀਤਾ ਹੈ :

੧. ਨਿਰਗੁਣ– ਨਿਰੰਕਾਰ ਸਰੂਪ।

੨. ਸਰਗੁਣ– ਸੰਸਾਰ ਉੱਤੇ ਲੋੜ ਪੈਣ ’ਤੇ ਕਸ਼ਟ ਹਰਨ ਲਈ (ਪ੍ਰਗਟ) ਪ੍ਰਕਾਸ਼ ਧਾਰਦੇ ਹਨ।

੩. ਸ਼ਬਦ (ਰੱਬੀ ਕਲਾਮ– ) ਗੁਰੂ ਬਾਣੀ, ਗੁਰੂ ਜੀ ਦਾ ਤੀਸਰਾ ਰੂਪ ਅੱਜ ਸਾਡੇ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਪ੍ਰਗਟ ਗੁਰਾਂ ਕੀ ਦੇਹ) ਦੇ ਰੂਪ ਵਿਚ ਸਾਡੀ ਅਗਵਾਈ ਕਰਨ ਦੇ ਸਮਰੱਥ ਹੈ। ਇਸ ਪ੍ਰਥਾਇ ਫੁਰਮਾਨ ਹਨ :

*–ਬਾਣੀ ਗੁਰੂ ਗੁਰੂ ਹੈ ਬਾਣੀ. . .* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯੮੨)*

*–ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੪੬)*

*–ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥ ਓਹੁ ਅਬਿਨਾਸੀ ਪੁਰਖੁ ਹੈ...*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੫੯)*

–ਗੁਰਬਾਣੀ– ਪਰਮਾਤਮਾ ਦੇ ਇਲਹਾਮੀ ਸ਼ਬਦ (Revelation) ਸਤਿਗੁਰੂ ਰਾਹੀਂ ਅਖਵਾਏ ਹਨ।

ਇਹ ਧੁਰ ਦੀ ਬਾਣੀ, ਖਸਮ ਕੀ ਬਾਣੀ, ਮਹਾਂਪੁਰਖ ਕੀ ਬਾਣੀ ਹੈ। ਧੁਰ ਕੀ ਬਾਣੀ ਸਾਰੀਆਂ ਚਿੰਤਾਵਾਂ ਮਿਟਾਂਦੀ ਹੈ। ਗੁਰੂ ਨਾਨਕ ਜੀ ਦਾ ਮਿਸ਼ਨ ਸੰਸਾਰ ਵਿਖੇ

'ਹਲੇਮੀ ਰਾਜ' (ਪਰਮਾਤਮਾ ਦੁਆਰਾ ਸਥਾਪਿਤ) ਦੀ ਸਥਾਪਨਾ ਹਿੱਤ ਆਏ ਸਨ।

ਗੁਰੂ ਨਾਨਕ ਜੋਤ ਨੇ ਦਸ ਜਾਮੇ ਨੌਂ ਰੂਪ ਧਾਰਨ ਕੀਤੇ ਅਤੇ ਮਿਸ਼ਨ ਦੀ ਪੂਰਤੀ ਖਾਲਸਾ (ਪਰਮਾਤਮਾ ਦੀ ਜਾਗਤ ਜੋਤਿ) ਦੀ ਸਥਾਪਨਾ ਹਿੱਤ- ਸਮੇਂ ਗੁਰਬਾਣੀ ਸਿਧਾਂਤ (ਗੁਰੂ ਇਕ ਅਮਰ ਜੋਤਿ ਹੈ ਜੋ ਹਮੇਸ਼ਾਂ ਪ੍ਰਕਾਸ਼ਵਾਨ ਰਹਿਦੀ ਹੈ, ਇਕ ਜੋਤਿ ਦੂਸਰੀ-ਦੈਵੀ ਸ਼ਖ਼ਸੀਅਤ ਇਸ ਜੋਤਿ ਰਾਹੀਂ ਸੰਸਾਰ ਦਾ ਮਾਰਗ-ਦਰਸ਼ਨ ਕਰਨ ਦੇ ਸਮਰੱਥ ਹੈ। ਗੁਰਬਾਣੀ ਅੰਦਰ ਅਨੇਕਾਂ ਪੰਕਤੀਆਂ ਮਿਲਦੀਆਂ ਹਨ :

*-ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੬)*

*-ਗੁਰੁ ਪਰਮੇਸਰੁ ਏਕੋ ਜਾਣੁ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੮੬੪*

*-ਦੂਜਾ ਨਹੀ ਜਾਨੈ ਕੋਇ ॥ ਸਤਗੁਰੁ ਨਿਰੰਜਨੁ ਸੋਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੯੫)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸਰੀਰ ਕਰਕੇ ਬਕਾਲਾ (ਬਾਬਾ ਬਕਾਲਾ ਸਾਹਿਬ) ਵਿਖੇ ਨਿਵਾਸ ਹੈ, ਪ੍ਰੰਤੂ ਭਾਈ ਮੱਖਣ ਸ਼ਾਹ ਲੁਬਾਣਾ ਦਾ ਜਹਾਜ਼ ਸਮੁੰਦਰ ਦੀ ਘੁੰਮਣ-ਘੇਰੀ 'ਚੋਂ ਪਾਰ ਕਰਨ ਹਿੱਤ ਆਪਣਾ ਸਹਾਰਾ ਦਿੱਤਾ, ਇਸੇ ਤਰ੍ਹਾਂ ਚਾਚਾ ਫੱਗੂ ਮੱਲ (ਸਸਰਾਮ) ਵਿਖੇ ਗੁਰੂ ਜੀ ਦੀ ਉਡੀਕ ਕਰ ਰਹੇ ਤੇ ਘੋੜੇ ਸਮੇਤ ਓਹ ਸੰਗਤ ਸਥਾਨ ਦੇ ਅੰਦਰ ਜਾਣਗੇ। ਇਸ ਤਰ੍ਹਾਂ ਅਨੇਕਾਂ ਉਦਾਹਰਨਾਂ ਹਨ ਜਿਹੜੀਆਂ ਇਸ ਵਿਚਾਰ ਦੀ ਪੁਸ਼ਟੀ ਕਰਦੀਆਂ ਹਨ :

*-ਜਹ ਜਾਈਐ ਤਹਾ ਸੁਹੇਲੇ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੬੨੩)*

*-ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੯੭)*

■

**ਕਿਰਤ ਕਰੋ, ਨਾਮ ਜਪੋ, ਵੰਡ ਛਕੋ**

# ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ : ਮਿਥਿਹਾਸਿਕ ਸੰਕੇਤ

*-ਡਾ. ਧਰਮ ਸਿੰਘ**

ਮਿਥ (ਬਹੁ ਵਚਨ ਮਿਥਿਹਾਸ) ਸ਼ਬਦ ਦੀ ਘਾੜਤ ਅਤੇ ਸਾਹਿਤ ਵਿਚ ਇਸ ਦੀ ਵਰਤੋਂ ਕੋਈ ਨਵੀਂ ਗੱਲ ਨਹੀਂ। ਮਿਥ ਦਾ ਅਰਥ-ਮੰਨ ਲਿਆ ਗਿਆ, ਕਲਪ ਲਿਆ ਗਿਆ ਜਾਂ ਮਿਥ ਲਿਆ ਗਿਆ ਹੈ। ਭਾਰਤੀ ਮਾਨਸਿਕਤਾ ਅਤੇ ਸਾਹਿਤ ਵਿਚ ਇਸ ਦੀਆਂ ਜੜ੍ਹਾਂ ਬਹੁਤ ਡੂੰਘੀਆਂ ਹਨ। ਗੁਰਬਾਣੀ ਸਰਬ-ਸਾਂਝੀ ਹੈ, ਇਸ ਲਈ ਇਸ ਵਿਚਲਾ ਮਿਥਿਹਾਸ ਵੀ ਸਰਬ-ਸਾਂਝਾ ਹੈ, ਬੇਸ਼ੱਕ ਬਹੁਲਤਾ ਭਾਰਤੀ ਮਿਥਿਹਾਸ ਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਵੀ ਭਾਰਤੀ ਮਿਥਿਹਾਸ ਦੀ ਸੰਕੇਤਾਂ ਦੇ ਰੂਪ ਵਿਚ ਵਰਤੋਂ ਹੋਈ ਹੈ ਜਿਸ ਦੇ ਮੋਟੇ ਤੌਰ ਉੱਪਰ ਤਿੰਨ ਧਰਾਤਲ ਜਾਂ ਪ੍ਰਯੋਜਨ ਬਣਦੇ ਹਨ, ਸੰਚਾਰ ਵਿਚ ਸੁਗਮਤਾ, ਨਕਾਰਣ (Negative) ਅਤੇ ਸਮਰਥਨ (Support)

ਸੰਚਾਰ ਵਿਚ ਆਸਾਨੀ ਪੈਦਾ ਕਰਨਾ ਇਸ ਦਾ ਪਹਿਲਾ ਪ੍ਰਯੋਜਨ ਹੈ। ਸਾਧਾਰਨ ਢੰਗ ਨਾਲ ਕੀਤੀ ਹੋਈ ਗੱਲ, ਕਈ ਵਾਰੀ ਬਹੁਤ ਪ੍ਰਭਾਵਸ਼ਾਲੀ ਭਾਵੇਂ ਨਾ ਲੱਗੇ ਪਰ ਜਦ ਉਹੀ ਗੱਲ ਸੰਕੇਤਾਂ ਰਾਹੀਂ ਕਲਾਤਮਕ ਬਣਾ ਕੇ ਪੇਸ਼ ਕੀਤੀ ਜਾਵੇ ਤਾਂ ਸਮਝਣ ਵਿਚ ਆਸਾਨੀ ਹੋ ਜਾਂਦੀ ਹੈ। ਮਿਥਿਹਾਸ ਰੂਪਕਾਂ, ਪ੍ਰਤੀਕਾਂ ਅਤੇ ਚਿੰਨ੍ਹਾਂ ਆਦਿ ਦੇ ਰੂਪਾਂ ਵਿਚ ਮਿਲਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚਲੇ ਮਿਥਿਹਾਸਿਕ ਸੰਕੇਤਾਂ ਦਾ ਇਕ ਪ੍ਰਯੋਜਨ ਇਹ ਵੀ ਹੈ। ਇਸ ਬਾਣੀ ਵਿਚ ਜਿਸ ਮਿਥਿਹਾਸਿਕ ਸੰਕੇਤ ਦੀ ਸਭ ਤੋਂ ਵੱਧ ਵਰਤੋਂ ਹੋਈ ਹੈ, ਉਨ੍ਹਾਂ ਵਿਚ 'ਰਾਮ' ਹੈ। ਉਦਾਹਰਨਾਂ ਤਾਂ ਕਈ ਹਨ, ਪਰ ਅਸੀਂ ਕੇਵਲ ਚੋਣਵੀਆਂ ਉਦਾਹਰਣਾਂ ਹੀ ਦਰਜ ਕਰਦੇ ਹਾਂ:

*-ਰੇ ਮਨ ਰਾਮ ਸਿਉ ਕਰ ਪ੍ਰੀਤਿ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੧)*

*-ਸਾਧੋ ਰਚਨਾ ਰਾਮ ਬਣਾਈ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

*-ਕਹੁ ਨਾਨਕ ਸੋਈ ਨਰੁ ਸੁਖੀਆ*
*ਰਾਮ ਨਾਮ ਗੁਨ ਗਾਵੈ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੦)*

*-ਦੁਆਰਹਿ ਦੁਆਰਿ ਸੁਅਨ ਜਿਉ ਡੋਲਤ*
*ਨਹ ਸੁਧ ਰਾਮ ਭਜਨ ਕੀ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੧੧)*

---

*ਸਾਬਕਾ ਪ੍ਰੋਫ਼ੈਸਰ ਅਤੇ ਮੁਖੀ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੮੮੮੯-੩੯੮੦੮

ਗੁਰਬਾਣੀ ਦੀਆਂ ਇਨ੍ਹਾਂ ਤੁਕਾਂ ਵਿਚ ਸੰਚਾਰ ਤੋਂ ਇਲਾਵਾ ਨਕਾਰਣ ਦੀ ਗੱਲ ਵੀ ਛਪੀ ਹੋਈ ਹੈ। ਗੁਰਬਾਣੀ ਦੇ ਅਭਿਆਸੀਆਂ ਅਤੇ ਸਮਝ ਰੱਖਣ ਵਾਲਿਆਂ ਨੂੰ ਸ਼ਾਇਦ ਕੋਈ ਸ਼ੰਕਾ ਨਾ ਲੱਗੇ ਪਰ ਜੋ ਅਭਿਆਸੀ ਨਹੀਂ ਹਨ ਜਾਂ ਅੰਤਰੀਵ ਭਾਵ ਤੋਂ ਅਣਜਾਣ ਹਨ, ਉਨ੍ਹਾਂ ਨੂੰ ਇਸ ਦੇ ਅਰਥ ਸਮਝਣ ਵਿਚ ਟਪਲਾ ਲੱਗ ਸਕਦਾ ਹੈ। ਦੂਜਾ ਸ਼ਬਦ ਰਘੁਨਾਥ ਵੀ ਇਧਰ ਹੀ ਇਸ਼ਾਰਾ ਕਰ ਰਿਹਾ ਹੈ। ਇਹ ਦੋਵੇਂ ਸ਼ਬਦ ਇਕ ਅਵਤਾਰ ਸਮਝੇ ਜਾਂਦੇ ਵਿਅਕਤੀ ਦੇ ਨਾਂ ਹਨ ਜੋ ਅਯੁੱਧਿਆ ਨਰੇਸ਼ ਦਸ਼ਰਥ ਦਾ ਪੁੱਤਰ ਸੀ। ਰਮਾਇਣ ਦੀ ਸਾਰੀ ਕਹਾਣੀ ਇਸ ਕੇਂਦਰੀ ਪਾਤਰ ਦੁਆਲੇ ਹੀ ਘੁੰਮਦੀ ਹੈ। ਅਵਤਾਰਾਂ ਪ੍ਰਤੀ ਆਸਥਾ ਰੱਖਣ ਵਾਲੇ ਸ਼ਾਇਦ ਇਹ ਸਮਝ ਸਕਦੇ ਹਨ ਕਿ ਇਹ ਹਵਾਲੇ ਇਸ ਅਵਤਾਰ ਵੱਲ ਸੇਧਿਤ ਹਨ, ਪਰ ਗੁਰਬਾਣੀ ਤਾਂ ਅਵਤਾਰਵਾਦ ਦਾ ਸਮਰਥਨ ਨਹੀਂ ਕਰਦੀ। ਗੁਰਬਾਣੀ ਵਿਚ ਅਵਤਾਰਾਂ ਨੂੰ ਨਿਰੰਕੁਸ਼ (Suverign) ਨਹੀਂ ਮੰਨਿਆ ਗਿਆ ਕਿਉਂਕਿ ਉਨ੍ਹਾਂ ਉੱਪਰ ਵੀ ਇਕ ਸ਼ਕਤੀ ਹੈ ਜਿਸ ਨੂੰ ਈਸ਼ਵਰ ਜਾਂ ਪਰਮਾਤਮਾ ਕਿਹਾ ਗਿਆ ਹੈ। ਨਿਰੰਕੁਸ਼ ਕੇਵਲ ਪਰਮਾਤਮਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤਾਂ ਗੁਰਬਾਣੀ ਵਿਚਲੇ ਅਵਤਾਰਾਂ ਦੇ ਸੰਕਲਪ ਨੂੰ ਹੋਰ ਵੀ ਸਪੱਸ਼ਟ ਕਰਦੇ ਹਨ ਜਦ ਗੁਰੂ ਸਾਹਿਬ ਰਾਮ ਅਤੇ ਰਾਵਣ ਇੱਕੋ ਸਤਰ (ਪੰਕਤੀ ਵਿਚ ਰੱਖ ਕੇ ਦੋਹਾਂ ਦੀ ਸੀਮਾ ਅਤੇ ਮਜ਼ਬੂਰੀ ਨੂੰ ਵੀ ਇੱਕੋ ਜਿਹੀ ਹੀ ਦਰਸਾਉਂਦੇ ਹਨ। ਗੁਰਬਾਣੀ ਇਸ ਸੰਸਾਰ ਨੂੰ ਨਾਸਮਝ ਮੰਨਦੀ ਹੈ, ਅਬਿਨਾਸ਼ੀ ਕੇਵਲ ਪਰਮਾਤਮਾ ਹੈ। ਇਸੇ ਲਈ ਜੇ ਬਲਸ਼ਾਲੀ (ਰਾਮ ਅਤੇ ਰਾਵਣ) ਲੋਕ ਹੋਣੀ ਜਾਂ ਕਾਲ ਦਾ ਸ਼ਿਕਾਰ ਹੋ ਗਏ ਤਾਂ ਸਾਧਾਰਨ ਮਨੁੱਖ ਦੀ ਕੀ ਔਕਾਤ ਹੈ? ਫੁਰਮਾਨ ਹੈ :

*ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥*
*ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੯)*

ਇੰਝ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚਲੇ ਸੰਕੇਤ 'ਰਾਮ' ਦਾ ਇਕ ਅਰਥ ਦਸ਼ਰਥ ਪੁੱਤਰ ਰਾਮ ਹੈ ਜੋ ਅਬਿਨਾਸ਼ੀ ਨਹੀਂ ਅਤੇ ਦੂਜਾ ਅਰਥ ਜੋ ਅਰੰਭਲੀਆਂ ਪੰਕਤੀਆਂ ਵਿਚ ਆਇਆ ਹੈ, ਉਹ ਸਰਬ-ਕਲਾ ਸੰਪੰਨ ਪਰਮਾਤਮਾ ਤੇ ਹੈ ਜੋ ਆਵਾਗੌਣ ਤੋਂ ਰਹਿਤ ਹੈ। ਰਾਮ ਸ਼ਬਦ ਦਾ ਭਾਵ ਰਮਿਆ ਹੋਇਆ ਜਾਂ ਪਸਰਿਆ ਹੋਇਆ ਹੈ ਜੋ ਕਣ-ਕਣ ਵਿਚ ਸਮਾਇਆ ਹੋਇਆ ਹੈ ਅਰਥਾਤ ਸਰਬ-ਵਿਆਪਕ ਹੈ। ਅਜਿਹਾ ਹੀ ਇਕ ਹੋਰ ਸੰਕੇਤ ਕਨ੍ਹਈਆ (ਕਨਾਈ) ਅਤੇ ਮੁਰਾਰਿ ਦਾ ਹੈ ਇਹ ਦੋਵੇਂ ਸ਼ਬਦ ਸ੍ਰੀ ਕ੍ਰਿਸ਼ਨ ਜੀ ਦੇ ਅਨੇਕ ਨਾਵਾਂ ਵਿੱਚੋਂ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਇਹ ਪੰਕਤੀਆਂ ਹਨ:

*-ਸਗਲ ਜਨਮੁ ਬਿਖਿਅਨ ਸਿਉ ਖੋਇਆ*
*ਸਿਮਰਿਓ ਨਾਹਿ ਕਨ੍ਹਾਈ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੦੮)*

*-ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ*
*ਭਜਿ ਲੇ ਨਾਮੁ ਮੁਰਾਰਿ ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੩)

ਇੱਥੇ ਵੀ ਕਨਾਈ ਅਤੇ ਮੁਰਾਰਿ ਦੇ ਅਰਥ ਮਹਾਂਭਾਰਤ ਵਾਲੇ ਸ੍ਰੀ ਕ੍ਰਿਸ਼ਨ ਜੀ ਦੇ ਨਹੀਂ ਬਲਕਿ ਪਰਮਾਤਮਾ ਦੇ ਹੀ ਸੂਚਕ ਹਨ ਕਿਉਂਕਿ ਮਨੁੱਖ ਦੀ ਗਤੀ ਉਸ ਦਾ ਨਾਮ ਜਪਣ ਨਾਲ ਹੀ ਹੋਣੀ ਹੈ। ਮਹਾਂਭਾਰਤ ਦੀ ਕਹਾਣੀ ਵਿਚ ਹੀ ਇੱਕ ਹੋਰ ਮਿਥਿਹਾਸਿਕ ਸੰਕੇਤ ਦ੍ਰੋਪਤੀ ਜਾਂ ਪੰਚਾਲੀ ਦਾ ਹੈ। ਜਦ ਪਾਂਡਵ ਜੂਏ ਵਿਚ ਦ੍ਰੋਪਤੀ ਨੂੰ ਹਾਰ ਗਏ ਤਾਂ ਦੁਸਾਸ਼ਨ ਉਸ ਨੂੰ ਬੇਪੱਤ ਕਰਨ ਲਈ ਵਾਲਾਂ ਤੋਂ ਘਸੀਟਦਾ ਹੋਇਆ ਰਾਜ ਸਭਾ ਵਿਚ ਲੈ ਆਇਆ। ਇਸ ਸੰਕਟ ਦੀ ਘੜੀ ਵਿਚ ਆਪਣੀ ਲਾਜ ਬਚਾਉਣ ਲਈ ਉਸ ਨੂੰ ਰਾਮ ਨਾਮ ਦਾ ਆਸਰਾ ਲੈਣਾ ਪਿਆ :

*ਪੰਚਾਲੀ ਕਉ ਰਾਜ ਸਭਾ ਮਹਿ*
*ਰਾਮ ਨਾਮ ਸੁਧਿ ਆਈ ॥*
*ਤਾ ਕੋ ਦੂਖੁ ਹਰਿਓ ਕਰੁਣਾ ਮੈ*
*ਅਪਨੀ ਪੈਜ ਬਢਾਈ ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੦੮)

ਅਜਾਮਲ, ਗਨਿਕਾ, ਧ੍ਰੂਅ ਭਗਤ ਅਤੇ ਗਜ-ਗ੍ਰਹ ਦੇ ਹਵਾਲੇ ਵੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਇੱਕ ਤੋਂ ਵੱਧ ਵਾਰ ਆਏ ਹਨ। ਅਸੀਂ ਕੇਵਲ ਰਾਗ ਸੋਰਠਿ ਵਿਚਲਾ ਗੁਰੂ ਸਾਹਿਬ ਦਾ ਇਕ ਸ਼ਬਦ ਹੀ ਅੰਕਿਤ ਕਰਨਾ ਚਾਹਾਂਗੇ ਜਿਸ ਵਿਚ ਸਾਰੇ ਮਿਥਿਹਾਸਿਕ ਸੰਕੇਤ ਇੱਕੋ ਥਾਂ ਆਏ ਹਨ ਅਤੇ ਇਨ੍ਹਾਂ ਦੀ ਵਰਤੋਂ ਦੇ ਪ੍ਰਯੋਜਨ ਵਿਚ ਇਕ ਸਾਂਝ ਵੀ ਹੈ:

*ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥*
*ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥ ਰਹਾਉ ॥*
*ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥*
*ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥੧॥*
*ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥*
*ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥*
*ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥*
*ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੨)

ਅਜਾਮਲ ਇਕ ਰਾਜਾ ਸੀ ਜੋ ਗਨਿਕਾ ਨਾਮਕ ਵੇਸਵਾ ਦੇ ਸੁੰਦਰ ਸਰੂਪ ਉੱਪਰ ਮੋਹਿਤ ਹੋ ਕੇ ਸਭ ਕੁਝ ਛੱਡ ਬੈਠਾ। ਇਸ ਨੇ ਆਪਣੇ ਪੁੱਤਰਾਂ ਵਿੱਚੋਂ ਇਕ ਦਾ ਨਾਂ ਨਾਰਾਇਣ ਰੱਖਿਆ ਜਿਸ ਪ੍ਰਤੀ ਇਸ ਦਾ ਖਾਸ ਸਨੇਹ ਸੀ। ਇਕ ਵਾਰ ਜਦੋਂ ਜਮਦੂਤ ਅਜਾਮਲਿ ਦੇ ਪ੍ਰਾਣ ਲੈਣ ਆਏ ਤਾਂ ਉਸ ਨੇ ਘਬਰਾ ਕੇ ਨਾਰਾਇਣ ਨੂੰ ਆਵਾਜ਼ ਦਿੱਤੀ।

ਨਾਰਾਇਣ, ਵਿਸ਼ਨੂੰ ਦੇ ਨਾਵਾਂ ਵਿੱਚੋਂ ਇਕ ਹੈ। ਇਹ ਸ਼ਬਦ ਸੁਣ ਕੇ ਵਿਸ਼ਨੂੰ ਨੇ ਆਪਣੇ ਸੇਵਕ ਭੇਜ ਕੇ ਅਜਾਮਲਿ ਨੂੰ ਜਮਦੂਤਾਂ ਕੋਲੋਂ ਛੁਡਵਾਇਆ।

ਗਨਿਕਾ ਇਕ ਵੇਸਵਾ ਸੀ ਜੋ ਲੋਕਾਂ ਦੀ ਕਾਮ ਪੂਰਤੀ ਕਰ ਕੇ ਆਪਣਾ ਨਿਰਬਾਹ ਕਰਦੀ ਸੀ। ਇਕ ਦਿਨ ਉਸ ਦੇ ਦੁਆਰੇ ਉੱਪਰ ਇੱਕ ਸਾਧੂ ਨੇ ਆਣ ਦਸਤਕ ਦਿੱਤੀ। ਸਾਧੂ ਨੂੰ ਆਪਣਾ ਗਾਹਕ ਸਮਝ ਕੇ ਹਾਵ-ਭਾਵ ਦਿਖਾਏ ਤਾਂ ਜੋ ਉਸ ਨੂੰ ਆਪਣੇ ਮੋਹ-ਜਾਲ ਵਿਚ ਫਸਾ ਸਕੇ, ਪਰ ਸਾਧੂ ਉੱਪਰ ਇਨ੍ਹਾਂ ਦਾ ਕੋਈ ਅਸਰ ਨਾ ਹੋਇਆ। ਗਨਿਕਾ ਦਾ ਉੱਧਾਰ ਕਰਨ ਆਏ ਸਾਧੂ ਨੇ ਉਸ ਨੂੰ ਇਕ ਤੋਤਾ ਦਿੱਤਾ ਅਤੇ ਨਾਲ ਹੀ ਕਿਹਾ ਕਿ ਉਹ ਉਸ ਨੂੰ ਰਾਮ ਨਾਮ ਜਪਣ ਦਾ ਅਭਿਆਸ ਕਰਵਾਵੇ। ਅਜਿਹਾ ਕਰਨ ਨਾਲ ਵੇਸਵਾ ਦੇ ਜੀਵਨ ਵਿਚ ਬਹੁਤ ਸਾਰੀ ਤਬਦੀਲੀ ਆ ਗਈ ਅਤੇ ਉਸ ਨੇ ਵੇਸਵਾ-ਗਿਰੀ ਛੱਡ ਕੇ ਭਗਤੀ ਦਾ ਰਾਹ ਅਖਤਿਆਰ ਕਰ ਲਿਆ। ਧ੍ਰੂਅ ਨੂੰ ਵੀ ਨਾਮਵਰ ਭਗਤਾਂ ਵਿਚ ਗਿਣਿਆ ਗਿਆ ਹੈ। ਅਗਲਾ ਸੰਕੇਤ ਗਜ ਅਤੇ ਗ੍ਰਾਹ ਵੀ ਅਜਿਹੇ ਮਾਅਨਿਆਂ ਦਾ ਸੰਚਾਰ ਕਰਦਾ ਹੈ।

ਗਜ ਦਾ ਅਰਥ ਹਾਥੀ ਹੈ। ਇਕ ਕਥਾ ਅਨੁਸਾਰ ਇਕ ਰਾਜਾ ਆਪਣਾ ਰਾਜ-ਭਾਗ ਛੱਡ ਕੇ ਤਿਆਗੀ ਬਣ ਜੰਗਲਾਂ ਵਿਚ ਤਪ ਕਰਨ ਚਲਾ ਗਿਆ। ਜਦੋਂ ਉਹ ਕਿਸੇ ਸਮੇਂ ਤਪੱਸਿਆ ਵਿਚ ਲੀਨ ਸੀ ਤਾਂ ਉੱਥੇ ਅਗਸਤ ਰਿਖੀ ਆਣ ਪਹੁੰਚਿਆ। ਬੰਦਗੀ ਵਿਚ ਲੀਨ ਰਾਜਾ ਉਸ ਵੱਲ ਧਿਆਨ ਨਾ ਦੇ ਸਕਿਆ ਤਾਂ ਅਗਸਤ ਰਿਖੀ ਨੇ ਉਸ ਨੂੰ ਹਾਥੀ ਬਣ ਜਾਣ ਦਾ ਸਰਾਪ ਦੇ ਦਿੱਤਾ, ਪਰ ਰਾਜਾ ਹਾਥੀ ਦੇ ਰੂਪ ਵਿਚ ਵੀ ਬੰਦਗੀ ਕਰਦਾ ਰਿਹਾ। ਇਕ ਦਿਨ ਹਾਥੀ ਪਾਣੀ ਪੀਣ ਲਈ ਇਕ ਨਦੀ ਵਿਚ ਉੱਤਰਿਆ ਤਾਂ ਇਕ ਤੇਂਦੂਏ ਨੇ ਉਸ ਨੂੰ ਲੱਤ ਤੋਂ ਫੜ ਲਿਆ। ਲੱਖ ਯਤਨ ਦੇ ਬਾਵਜੂਦ ਹਾਥੀ ਤੇਂਦੂਏ ਦੀ ਜਕੜ ਵਿਚ ਜਕੜਿਆ ਰਿਹਾ। ਜਦ ਉਹ ਹਾਰ ਕੇ ਨਿਢਾਲ ਹੋ ਗਿਆ ਤਾਂ ਉਸ ਨੇ ਪਰਮਾਤਮਾ ਦਾ ਸਿਮਰਨ ਕੀਤਾ। ਪਰਮਾਤਮਾ ਨੇ ਬਹੁੜੀ ਕੀਤੀ ਤੇ ਹਾਥੀ ਨੂੰ ਤੇਂਦੂਏ ਕੋਲੋਂ ਛੁਡਵਾ ਲਿਆ।

ਸਾਰੰਸ਼ ਇਹ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚਲੇ ਮਿਥਿਹਾਸਿਕ ਸੰਕੇਤ ਗੁਰੂ ਸਾਹਿਬ ਦੀ ਵਿਚਾਰਧਾਰਾ ਨੂੰ ਹਰ ਤਰ੍ਹਾਂ ਨਾਲ ਪ੍ਰਮਾਣਿਤ ਜਾਂ ਸਥਾਪਿਤ ਕਰਦੇ ਹਨ। ਅਵਤਾਰਵਾਦ ਦਾ ਖੰਡਨ, ਭਗਤੀ ਅਤੇ ਭਗਤਾਂ ਦੀ ਮਹਿਮਾ, ਸੰਸਾਰ ਦੀ ਨਾਸ਼ਮਾਨਤਾ, ਪਰਮਾਤਮਾ ਦੀ ਉੱਚਤਾ ਅਤੇ ਮਨੁੱਖ ਦੀ ਤੁੱਛਤਾ ਅਜਿਹੇ ਹੀ ਕੁਝ ਗੁਰਮਤਿ ਵਿਚਾਰ ਹਨ। ■

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਾ ਵਿਚਾਰਤਮਿਕ ਵਿਸ਼ਲੇਸ਼ਣ

*-ਡਾ. ਜਸਕਿਰਨ ਕੌਰ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ੫੯ ਸ਼ਬਦਾਂ ਦੇ ਰੂਪ ਵਿਚ ੧੫ ਰਾਗਾਂ ਵਿਚ ਦਰਜ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ੩੧ ਰਾਗਾਂ ਵਿੱਚੋਂ ਜੈਜਾਵੰਤੀ ਰਾਗ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਹੀ ਦਰਜ ਹੋਈ ਹੈ। ਇਨ੍ਹਾਂ ਸ਼ਬਦਾਂ ਤੋਂ ਇਲਾਵਾ ਸੁਤੰਤਰ ਰੂਪ ਵਿਚ ੫੭ ਸਲੋਕ ਦਰਜ ਹਨ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀਆਂ ਸਮਕਾਲੀ ਪ੍ਰਸਥਿਤੀਆਂ ਤੇ ਸਮੱਸਿਆਵਾਂ ਦੇ ਰੂ-ਬ-ਰੂ ਹੋ ਕੇ ਇਨ੍ਹਾਂ ਨਾਲ ਨਿਬੜਦੇ ਹੋਏ ਵੀ ਇਨ੍ਹਾਂ ਤੋਂ ਉਤਾਂਹ ਉੱਠ ਕੇ ਸਾਰੇ ਜਗਤ ਦੇ ਤਮਾਸ਼ੇ ਨੂੰ ਦੇਖਦਿਆਂ ਮਨੁੱਖ ਦੇ ਮਨ ਦੀਆਂ ਜੋ ਬੁਨਿਆਦੀ ਰੁਚੀਆਂ ਇਨ੍ਹਾਂ ਮਸਲਿਆਂ ਤੇ ਘਟਨਾਵਾਂ ਨੂੰ ਜਨਮ ਦਿੰਦੀਆਂ ਹਨ, ਨੂੰ ਡੂੰਘੀ ਤਰ੍ਹਾਂ ਵਿਚਾਰਿਆ। ਉਨ੍ਹਾਂ ਦੀ ਸੁਰਤ ਘਟਨਾਵਾਂ ਤੇ ਮਸਲਿਆਂ ਦੇ ਪ੍ਰਸੰਗ ਵਿਚ ਹੀ ਫਸੀ ਨਹੀਂ ਸੀ, ਸਗੋਂ ਇਨ੍ਹਾਂ ਦੀ ਅਗਾੜੀ ਤੇ ਪਿਛਾੜੀ ਨੂੰ ਪੂਰੀ ਤਰ੍ਹਾਂ ਆਪਣੇ ਜੀਵਨ ਵਿਚ ਲਿਆਂਦਾ, ਉਨ੍ਹਾਂ ਵਾਕਿਆਤ ਦੇ ਸੰਤਾਪ ਤੋਂ ਉਤਾਂਹ ਉੱਠ ਕੇ, ਮਾਨਵੀ ਦਰਦ ਨਾਲ ਭਰਪੂਰ ਹੋ ਕੇ ਜਗਤ ਅਤੇ ਮਾਨਵ ਦੇ ਉੱਧਾਰ ਦੇ ਪਵਿੱਤਰ ਉਦੇਸ਼ ਨਾਲ ਯੁਕਤ ਹੋ ਕੇ ਸਮਰੱਥ ਸਿਰਜਨਾਤਮਿਕ ਸ਼ਕਤੀ ਦੇ ਆਸਰੇ, ਸਭ ਹਾਲਾਤ ਉੱਤੇ ਭਰਵੀਂ ਦ੍ਰਿਸ਼ਟੀ ਪਾਉਂਦਿਆਂ, ਆਪਣੀ ਸਿੱਖਿਆ ਦਾ ਪ੍ਰਚਾਰ ਕੀਤਾ। ਇਹ ਅਨਮੋਲ ਵਿਚਾਰ ਉਨ੍ਹਾਂ ਦੀ ਬਾਣੀ, ਉਨ੍ਹਾਂ ਦੀ ਆਤਮਾ ਦਾ ਪ੍ਰਕਾਸ਼ ਰੂਪ ਹੈ।[੧] ਗੁਰੂ ਸਾਹਿਬ ਜੀ ਦੀ ਬਾਣੀ ਦਾ ਦਰਸ਼ਨ ਤੇ ਵਿਚਾਰਧਾਰਾ ਗੁਰਮਤਿ ਵਿਚਾਰ ਪ੍ਰਵਾਹ ਲੜੀ ਦੇ ਹੀ ਹਨ ਜਿਸ ਜੀਵਨ-ਜਾਚ, ਜੀਵਨ ਸੋਚ ਤੇ ਮਨੁੱਖੀ ਮਨ ਬੁੱਧੀ ਦੀਆਂ ਗੱਲਾਂ ਉਨ੍ਹਾਂ ਤੋਂ ਪਹਿਲੇ ਗੁਰੂ ਸਾਹਿਬਾਨ ਨੇ ਮਨੁੱਖ ਮਾਤਰ ਨੂੰ ਸਮਝਾਈਆਂ, ਉਨ੍ਹਾਂ ਹੀ ਵਿਚਾਰਾਂ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਧੁਰ ਕੀ ਬਾਣੀ ਵਿਚ ਪ੍ਰਗਟ ਕੀਤਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੀ ਬਾਣੀ ਵਿਚ ਜਗਤ-ਅਸਥਿਰਤਾ ਦੀ ਵੀਚਾਰ ਪ੍ਰਮੁੱਖਤਾ ਗ੍ਰਹਿਣ ਕਰਦੀ ਹੈ। ਇੱਥੇ ਇਹ ਲੌਕਿਕ ਜਗਤ ਦਾ ਹਰ ਵਸਤ-ਵਰਤਾਰਾ *'ਜੋ ਦੀਸੈ ਸੋ ਸਗਲ ਬਿਨਾਸੈ'* ਦੀ ਪ੍ਰਕਿਰਤੀ ਦਾ ਹੈ। ਇਸ ਬਾਣੀ ਸੰਸਾਰ ਵਿਚ ਇਹ ਲੌਕਿਕ ਜਗਤ ਪ੍ਰਪੰਚ ਨੂੰ ਮਿਥਿਆ ਜਾਂ ਝੂਠ ਅਤੇ ਪਰਲੌਕਿਕ ਜਗਤ (ਭਗਵਾਨ) ਨੂੰ ਸੱਚ (ਸਾਚੋ) ਸਵੀਕਾਰ ਕੀਤਾ ਗਿਆ ਹੈ।

*ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥*

**#੫੭੯, ਬੀ- ੧੨, ਕਾਮਰਾਨ ਰੋਡ, ਨੇੜੇ ਗੁਰਦੁਆਰਾ ਕਲਗੀਧਰ ਸਿੰਘ ਸਭਾ, ਲੁਧਿਆਣਾ-੧੪੧੦੦੮, ਮੋ. ੯੫੬੭੯੦੪੪੧੬*

*ਇਸ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਮਿਥਿਆ ਅਤੇ ਝੂਠ ਨੂੰ ਹੋਰ ਪਰਪੱਕ ਕਰਨ ਲਈ ਇੱਥੇ ਇਹ ਲੌਕਿਕ ਜਗਤ ਵਿੱਚੋਂ ਹੀ ਦੋ ਉਪਮਾਵਾਂ, ਸੁਪਨਾ ਅਤੇ ਪੇਖਨਾ ਦੀ ਚੋਣ ਕੀਤੀ ਗਈ ਹੈ। ਗੁਰੂ ਸਾਹਿਬ ਦੀ ਬਾਣੀ ਵਿਚ ਇਹ ਲੌਕਿਕ ਪਰਲੌਕਿਕ ਸੰਜੁਗਤੀ ਪ੍ਰਸਤੁਤ ਹੋਈ ਹੈ। ਇਨ੍ਹਾਂ ਵਿੱਚੋਂ ਇਕ ਨੂੰ ਤਿਆਗਣਯੋਗ ਅਤੇ ਦੂਜੇ ਨੂੰ ਗ੍ਰਹਿਣਯੋਗ ਸ਼੍ਰੇਣੀ ਵਿਚ ਰੱਖਣ ਦੀ ਤਾਕੀਦ ਵੀ ਨਾਲੋਂ-ਨਾਲ ਸਪੱਸ਼ਟ ਕਰ ਦਿੱਤੀ ਗਈ ਹੈ। ਲੌਕਿਕ ਸੰਸਾਰ ਦੀ ਹਰ ਵਸਤੂ ਦੀ ਵਾਸਤਵਿਕ ਦਿਸ਼ਾ 'ਉਪਜਿਓ' ਤੋਂ ਬਿਨਸਿ ਜਾਣ ਵਿਚ ਨਿਰਧਾਰਿਤ ਕੀਤੀ ਗਈ ਹੈ। ਇਸ ਦਾ ਵਾਪਰਨ-ਕਾਲ ਵੀ ਨਿਕਟਤਮ ਭਵਿੱਖ (ਆਜ ਕੈ ਕਾਲਿ) ਵਿਚ ਹੈ। ਨਾਸ਼ਵਾਨਤਾ ਦੇ ਇਸ ਥੀਮ ਦਾ ਸਮੂਰਤੀਕਰਣ ਕਰਨ ਲਈ ਇੱਥੇ ਉਪਮਾ-ਸਿਰਜਣਾ ਹੋਈ ਹੈ।

*ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥*
*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਜਲ, ਬੁਦਬੁਦਾ ਅਤੇ ਜਗ ਆਪਣੀ ਪ੍ਰਕਿਰਤੀ ਵਿਚ ਉਪਜਣ ਤੇ ਬਿਨਸ ਜਾਣ ਕਰ ਕੇ ਸਮਾਨ ਹਨ। ਗੁਰੂ ਸਾਹਿਬ ਨੇ ਬਾਣੀ ਵਿਚ ਸੰਸਾਰ ਦੀ ਨਾਸ਼ਮਾਨਤਾ ਦਾ ਦ੍ਰਿੜ੍ਹ ਨਿਸ਼ਚਾ ਕਰਵਾਇਆ ਹੈ ਤੇ ਮਨ ਨੂੰ ਮੌਤ ਦੇ ਡਰ ਤੋਂ ਮੁਕਤ ਕਰਵਾਇਆ ਹੈ। ਮੌਤ ਦਾ ਜ਼ਿਕਰ ਬਾਰ-ਬਾਰ ਕਰ ਕੇ ਗੁਰੂ ਜੀ ਨੇ ਮਨੁੱਖ ਨੂੰ ਨਿਰਭਉ ਬਣਨ ਲਈ ਜ਼ੋਰ ਦਿੱਤਾ ਹੈ। ਜਿਸ ਕਾਰਨ ਨਿਰਾਸ਼ਾ ਦਾ ਸੁਰ ਨਹੀਂ ਉਪਜਿਆ ਸਗੋਂ ਮਨੁੱਖ ਨੂੰ ਆਸ਼ਾਵਾਦੀ ਬਣਨ ਦੀ ਪ੍ਰੇਰਨਾ ਮਿਲੀ ਹੈ। ਗੁਰੂ ਸਾਹਿਬ ਜੀਵਾਂ ਨੂੰ ਦੁੱਖਾਂ-ਸੁੱਖਾਂ ਵੱਲੋਂ ਨਿਰਲੇਪ ਹੋਣ ਦੀ ਤਾਲੀਮ ਦਿੰਦੇ ਹਨ ਤੇ ਪਰਮਾਤਮਾ ਜੋ ਦੁੱਖਾਂ-ਸੁੱਖਾਂ ਤੋਂ ਨਿਰਲੇਪ ਹੈ ਉਸ ਨੂੰ ਦਿਲ ਵਿਚ ਵਸਾਉਣ ਦੀ ਸਿੱਖਿਆ ਦਿੰਦੇ ਹਨ:

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥੧॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥੨॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

ਜੀਵ ਦੀ ਜਦੋਂ ਕੋਈ ਝੂਠੀ ਉਸਤਤ ਕਰਦਾ ਹੈ, ਤਦ ਉਹ ਫੂਲ ਜਾਂਦਾ ਹੈ ਤੇ ਅਹੰਕਾਰ ਭਰਪੂਰ ਹੋ ਕੇ ਇਨਸਾਨੀਅਤ ਤੋਂ ਦੂਰ ਹੋ ਜਾਂਦਾ ਹੈ। ਨਿੰਦਾ ਵੀ ਇਸੇ ਤਰ੍ਹਾਂ ਦਾ ਇਕ ਵੱਡਾ ਅਵਗੁਣ ਹੈ ਪਰ ਮਨੁੱਖ ਸਦਾ ਹੀ ਨਿੰਦਿਆ ਕਰਨ ਵਿਚ ਸਵਾਦ ਲੈਂਦਾ ਰਹਿੰਦਾ ਹੈ। ਗੁਰੂ ਸਾਹਿਬ ਉਸਤਤ-ਨਿੰਦਾ ਦੋਹਾਂ ਨੂੰ ਮੁਕਤੀ ਦੇ ਰਾਹ ਦੀ ਰੁਕਾਵਟ

ਦੱਸਦੇ ਹਨ ਤੇ ਇਨ੍ਹਾਂ ਨੂੰ ਤਰਕ ਕਰਨ ਦੀ ਸਿੱਖਿਆ ਦਿੰਦੇ ਹਨ:

*-ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

*-ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ ॥*
*ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੮੫)*

ਮਨੁੱਖ ਸਦਾ ਵਿਸ਼ੇ ਅਤੇ ਵਿਕਾਰਾਂ ਨੂੰ ਭੋਗਣ ਵਿਚ ਲੱਗਾ ਰਹਿੰਦਾ ਹੈ। ਮੋਹ ਆਦਿ ਵਿਚ ਫਸਿਆ ਜਾਇਜ਼-ਨਾਜਾਇਜ਼ ਕੰਮਾਂ ਵਿਚ ਗਰਕ ਰਹਿੰਦਾ ਹੈ। ਗੁਰੂ ਪਾਤਸ਼ਾਹ ਇਨ੍ਹਾਂ ਵਿਕਾਰਾਂ ਨੂੰ ਛੱਡਣ ਲਈ ਕਹਿੰਦੇ ਹਨ। ਵਿਕਾਰ ਮਨੁੱਖ ਨੂੰ ਸਰੀਰ ਤੋਂ ਉੱਚਾ ਨਹੀਂ ਉੱਠਣ ਦਿੰਦੇ ਅਤੇ ਅਧਿਆਤਮਿਕ ਮੰਜ਼ਿਲਾਂ ਨੂੰ ਪਹੁੰਚਣ ਨਹੀਂ ਦਿੰਦੇ। ਇਨ੍ਹਾਂ ਵਿਕਾਰਾਂ ਦੀ ਪ੍ਰੇਰਨਾ ਨਾਲ ਜੀਵ ਦੁਨੀਆ ਦੇ ਚਸਕਿਆਂ ਤੇ ਇਸ ਦੇ ਰੰਗ-ਤਮਾਸ਼ਿਆਂ ਨੂੰ ਮਿੱਠੇ ਖਿਆਲ ਜਾਣ ਕੇ ਇਨ੍ਹਾਂ ਵਿਚ ਗਰਕ ਹੋ ਜਾਂਦਾ ਹੈ, ਸੁਆਰਥੀ ਬਣ ਜਾਂਦਾ ਹੈ। ਸਤਿਗੁਰੂ ਵਿਕਾਰੀ ਜੀਵਨ ਤੋਂ ਉੱਪਰ ਉੱਠਣ ਦੀ ਸਿੱਖਿਆ ਦਿੰਦੇ ਹਨ ਅਤੇ ਇਸ ਹਕੀਕਤ ਉੱਪਰ ਬਲ ਦਿੰਦੇ ਹਨ ਕਿ ਤੁਹਾਡੇ ਅੰਦਰ ਪਰਮਾਤਮਾ ਵੱਸ ਰਿਹਾ ਹੈ, ਉਸ ਨੂੰ ਸਭ ਜਗ੍ਹਾ ਹਾਜ਼ਰ-ਨਾਜ਼ਰ ਸਮਝ ਕੇ ਦੁਨੀਆ ਵਿਚਲੇ ਕਰੱਤਵਾਂ ਦਾ ਪਾਲਣ ਕਰੋ :

*ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ ॥*
*ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ ॥੧॥*
*ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ ॥*
*ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ ॥੨॥*
*ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ ॥*
*ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥੩॥੭॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੦)*

'ਸਾਧ' ਅਥਵਾ ਗੁਰੂ ਸੰਸਾਰ ਦੇ ਇਸ ਅਸਾਧ ਰੋਗ ਤੋਂ ਮੁਕਤ ਹੁੰਦਾ ਹੈ ਅਤੇ ਜੋ ਉਸ ਦੀ ਅਗਵਾਈ ਪ੍ਰਾਪਤ ਕਰਦੇ ਹਨ, ਉਹ ਇਸ ਰੋਗ ਉੱਤੇ ਕਾਬੂ ਪਾ ਲੈਂਦੇ ਹਨ:

*ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ ॥*
*ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੩)*

ਜਿੱਥੇ ਸਾਧ-ਸੰਗਤ ਕਰਨ ਲਈ ਬਾਰ-ਬਾਰ ਪ੍ਰੇਰਨਾ ਹੈ, ਉੱਥੇ ਅਸਾਧ ਸੰਗਤ ਜਾਂ ਕੁਕਰਮੀਆਂ ਦੀ ਸੰਗਤ ਤੋਂ ਬਚਣ ਲਈ ਵੀ ਸਾਵਧਾਨ ਕੀਤਾ ਹੈ। ਹੇਠ ਦਿੱਤੀ

ਤੁਕ ਵਿਚ ਇਸੇ ਪ੍ਰਕਾਰ ਦੀ ਨਸੀਹਤ ਹੈ :

*ਸਾਧੋ ਮਨ ਕਾ ਮਾਨੁ ਤਿਆਗਉ ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

ਗੁਰਬਾਣੀ ਵਿਚ ਮਾਇਆ ਦੇ ਬੰਧਨ ਤੋਂ ਮੁਕਤ ਹੋਣ 'ਤੇ ਵੀ ਬਹੁਤ ਬਲ ਦਿੱਤਾ ਹੈ। ਨਿਰਲੇਪ ਆਤਮਾ ਹੀ ਪਰਮਾਤਮਾ ਨਾਲ ਇਕ-ਮਿਕ ਹੋ ਜਾਂਦੀ ਹੈ ਅਤੇ ਸਦੀਵੀ ਲਿਵਲੀਨਤਾ ਹਾਸਲ ਕਰਦੀ ਹੈ। ਦੋਹਾਂ ਵਿਚਕਾਰ ਮਾਇਆ ਦੀ ਕੰਧ ਜਾਂ ਪਰਦਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਮੁਕਤੀ ਬਾਰੇ ਕਈ ਵਿਚਾਰ ਦਿੱਤੇ ਹੋਏ ਹਨ। ਰਾਗ ਗਉੜੀ ਦੇ ਇਕ ਸ਼ਬਦ ਵਿਚ ਉਨ੍ਹਾਂ ਨੇ ਮੁਕਤ ਪੁਰਖ ਦੀ ਜੋ ਸਮਾਪਤ ਦੱਸੀ ਹੈ ਉਸ ਅਨੁਸਾਰ ਮੁਕਤ ਪੁਰਖ ਉਹ ਹੈ, ਜਿਸਦਾ ਕਿ ਪ੍ਰਭੂ ਦੀ ਸ਼ਰਨ ਵਿਚ ਮਨ ਟਿਕਿਆ ਰਹਿੰਦਾ ਹੈ, ਜਿਹੜਾ ਮਾਇਆ ਤੋਂ ਨਿਰਲੇਪ ਹੋ ਜਾਂਦਾ ਹੈ, ਜਿਸ ਦਾ ਜੀਵਨ ਸੰਤੁਲਤ ਰਹਿੰਦਾ ਹੈ, ਜਿਹੜਾ ਇੱਛਾ ਵੱਸ ਨਹੀਂ ਹੁੰਦਾ, ਜਿਸ 'ਤੇ ਦੁੱਖਾਂ ਦਾ ਕੋਈ ਅਸਰ ਨਹੀਂ ਅਤੇ ਜੋ ਸੁੱਖ ਮਿਲਣ 'ਤੇ ਵੀ ਸੰਜਮ ਵਿਚ ਹੀ ਰਹਿੰਦਾ ਹੈ:

*ਸਾਧੋ ਰਾਮ ਸਰਨਿ ਬਿਸਰਾਮਾ ॥*
*ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥੧॥ ਰਹਾਉ ॥*
*ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ ॥*
*ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ ॥੧॥*
*ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ ॥*
*ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ ॥੨॥*
*ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ ॥*
*ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥੩॥੭॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੦)*

ਗੁਰੂ ਸਾਹਿਬ ਭਗਤੀ ਦਾ ਮਹੱਤਵ ਆਪਣੀ ਨਿੱਜੀ ਅਨੁਭੂਤੀ ਤੋਂ ਪ੍ਰਗਟਾਉਂਦੇ ਹਨ। ਉਨ੍ਹਾਂ ਨੇ ਆਪ ਕਈ ਵਰ੍ਹੇ ਗੁਪਤ ਰਹਿ ਕੇ ਸਿਮਰਨ ਕੀਤਾ। ਇਸ ਸਿਮਰਨ ਨੇ ਪ੍ਰਭੂ ਨਾਲ ਲਿਵ ਜੋੜ ਦਿੱਤੀ। ਨਾਮ ਹਿਰਦੇ ਵਿਚ ਵੱਸ ਗਿਆ ਅਤੇ ਫਿਰ ਨਿਰੰਤਰ ਸਿਮਰਨ ਆਪਣੇ ਆਪ ਹੀ ਹੁੰਦਾ ਰਿਹਾ। ਉਨ੍ਹਾਂ ਦੀ ਨਿੱਜੀ ਅਨੁਭੂਤੀ ਤੋਂ ਨਾਮ ਬਾਰੇ ਨਿਕਲੇ ਇਹ ਸ਼ਬਦ ਉਲੇਖ ਯੋਗ ਹਨ ਜਿਸ ਵਿਚ ਉਨ੍ਹਾਂ ਨੇ ਨਾਮ ਨੂੰ ਇਕ ਅਜਿਹਾ ਧਨ ਕਿਹਾ ਹੈ, ਜਿਸ ਦੀ ਪ੍ਰਾਪਤੀ ਨਾਲ ਹੋਰ ਕਿਸੇ ਪ੍ਰਕਾਰ ਦੀ ਖਿੱਚ ਭਟਕਣ ਨਹੀਂ ਰਹਿੰਦੀ।

*ਮਾਈ ਮੈ ਧਨੁ ਪਾਇਓ ਹਰਿ ਨਾਮੁ ॥*
*ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ,੧੧੮੬)*

ਗੁਰਮਤਿ ਅਨੁਸਾਰ ਵਡਿਆਈ ਨਾਮ ਜਪਣ ਵਾਲੇ ਦੀ ਹੈ, ਮਾਇਆਧਾਰੀ ਦੀ ਨਹੀਂ ਗੁਰੂ ਸਾਹਿਬ ਅਨੁਸਾਰ :

*ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੩੧)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਇਹ ਨਿਰਣਾ ਕਰਦੇ ਹਨ ਕਿ ਭਗਤੀ ਹੀ ਕੇਵਲ ਸਥਿਰ ਰਹਿਣ ਵਾਲੀ ਹੈ, ਬਾਕੀ ਹੋਰ ਕੁਝ ਵੀ ਸਦੀਵੀ ਨਹੀਂ ਹੈ:

*ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥*
*ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੯)*

ਪ੍ਰਭੂ ਦੇ ਸਿਮਰਨ ਨਾਲ ਉਸ ਦੀ ਨਿਕਟਤਾ ਦਾ ਆਨੰਦ ਕਈ ਬੈਕੁੰਠਾਂ ਦੇ ਨਿਵਾਸ ਜਿੰਨਾ ਸਹਿਜੇ ਹੀ ਮਿਲ ਜਾਂਦਾ ਹੈ। ਇਸ ਲਈ ਸਿੱਖ ਨੂੰ ਇਸ ਦੀ ਕੋਈ ਕਾਮਨਾ ਨਹੀਂ ਹੈ। ਬੈਕੁੰਠ ਜਾਂ ਸੁਰਗ ਸੁਖ ਦਾ ਪ੍ਰਤੀਕ ਹੈ, ਜੋ ਨਾਮ ਜਪਣ, ਕੀਰਤਨ ਵਿਚ ਪ੍ਰਭੂ ਨਾਲ ਇੱਕ ਸੁਰ ਹੋਣ ਅਤੇ ਸੰਤਾਂ ਦੀ ਸੰਗਤ ਕਰਨ ਨਾਲ ਸਹਿਜੇ ਮਿਲ ਜਾਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਨੁਸਾਰ ਜੋ ਨਾਮ ਦਾ ਸਿਮਰਨ ਕਰਦੇ ਹਨ ਉਨ੍ਹਾਂ ਲਈ ਨਰਕ ਸੁਰਗ ਇੱਕੋ ਜਿਹੇ ਹਨ। ਨਾਮ ਭਜਨੀਕ ਬ੍ਰਹਮ ਗਿਆਨੀ ਦੀ ਇਹ ਅਵਸਥਾ ਹੁੰਦੀ ਹੈ :

*ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੦)*

ਗੁਰੂ ਸਾਹਿਬ ਦੀ ਬਾਣੀ ਵਿਚ ਮਿਥਿਹਾਸਿਕ ਜਮ ਜਾਂ ਉਸ ਦੇ ਦੰਡ ਦੇ ਮਿਥਿਹਾਸਿਕ ਹਵਾਲੇ ਦਾ ਮਨੋਰਥ ਸਿਰਫ ਮਾਇਆ ਮਦ ਵਿਚ ਮਸਤ ਮਨੁੱਖ ਨੂੰ ਇਸ ਤੋਂ ਉਪਰਾਮ ਕਰ ਕੇ ਲਕਸ਼ ਵੱਲ ਪ੍ਰੇਰਨਾ ਦੇਣਾ ਹੈ, ਜਿਸ ਨੂੰ ਕਿ ਉਹ ਭੁੱਲਿਆ ਬੈਠਾ ਸੀ, ਜਮ ਦੀਆਂ ਭਿਆਨਕ ਸਜ਼ਾਵਾਂ ਦਾ ਵਰਣਨ ਇਸ ਆਸ਼ੇ ਤੋਂ ਕੀਤਾ ਹੈ :

*ਮਾਇਆ ਕੇ ਮਦਿ ਜਨਮੁ ਸਿਰਾਇਓ ਰਾਮ ਭਜਨਿ ਨਹੀ ਲਾਗਿਓ ॥੧॥ ਰਹਾਉ॥*
*ਜਮ ਕੋ ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੦੮)*

ਗੁਰੂ ਸਾਹਿਬ ਦੀ ਬਾਣੀ ਵਿਚ ਮਨੁੱਖੀ ਜਨਮ ਜਾਂ ਮਨੁੱਖੀ ਸਰੀਰ ਵਿਚ ਆਤਮਾ ਦੇ ਅਵਤਰਨ ਦਾ ਉਲੇਖ ਵੀ ਬਹੁਤ ਮਿਲਦਾ ਹੈ। ਭਾਵੇਂ ਸਰੀਰ ਨੂੰ ਇੰਦਰਿਆਵੀ ਤ੍ਰਿਸ਼ਨਾ ਕਰ ਕੇ ਵਿਕਾਰੀ ਵੀ ਆਖਿਆ ਗਿਆ ਹੈ ਅਤੇ ਤਪੱਸਵੀ ਇਸ ਨੂੰ ਅਨੇਕਾਂ ਪ੍ਰਕਾਰ ਦੇ ਤਸੀਹੇ ਵੀ ਦਿੰਦੇ ਹਨ, ਪਰ ਇਸ ਅਸਲੀਅਤ ਨੂੰ ਵੀ ਮੰਨਿਆ ਗਿਆ ਹੈ ਕਿ ਹੋਰ ਸਭ ਜੂਨਾਂ ਤੋਂ ਇਹ ਸ੍ਰੇਸ਼ਟ ਰਚਨਾ ਹੈ। ਆਤਮਿਕ ਵਿਕਾਸ ਇਸੇ ਜਾਮੇ ਵਿਚ ਹੋ ਸਕਦਾ ਹੈ। ਇਸ ਨੂੰ ਸੁੰਦਰ ਰੂਪ ਪਰਮਾਤਮਾ ਦਾ ਪ੍ਰਤਿਬਿੰਬ ਵੀ ਮੰਨਿਆ ਗਿਆ

ਹੈ। ਬ੍ਰਹਮ ਦੇ ਜਦ ਸੁੰਦਰ ਰੂਪ ਦੀ ਕਲਪਨਾ ਕੀਤੀ ਜਾਂਦੀ ਹੈ ਤਾਂ ਇਹੋ ਹੀ ਰੂਪ ਅੱਖਾਂ ਅੱਗੇ ਆਉਂਦਾ ਹੈ :

*-ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥*
*ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੧)*

*-ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥*
*ਸੋਹਣੇ ਨਕ ਜਿਨ ਲੰਮੜੇ ਵਾਲਾ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੫੬੭)*

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਨੂੰ ਪੜ੍ਹ ਕੇ ਜੀਵਨ ਦੇ ਦੁੱਖਾਂ, ਸੰਸਾਰ ਦੇ ਦੋਖਾਂ, ਜਗਤ ਦੀ ਅਸਥਿਰਤਾ, ਜੀਵਨ ਦੀ ਦੁਰਦਸ਼ਾ, ਕਾਲ ਦੀ ਸ਼ਕਤੀ, ਭੋਗਾਂ ਦੀ ਨੀਰਸਤਾ, ਸੰਬੰਧੀਆਂ ਦੀ ਸੁਆਰਥੀ ਰੁਚੀ, ਸਰੀਰ ਦੀ ਨਾਸ਼ਮਾਨਤਾ ਆਦਿਕ ਸਦੀਵੀ ਤੱਥ ਉਘੜਦੇ ਹਨ। ਇਹ ਸਭ ਵਿਸ਼ੇ ਗੁਰਬਾਣੀ ਵਿਚ ਆਮ ਮਿਲ ਜਾਂਦੇ ਹਨ, ਪਰ ਜਿਸ ਤੀਬਰਤਾ ਨਾਲ ਇਹ ਨੌਵੇਂ ਮਹਲੇ ਦੀ ਬਾਣੀ ਦਾ ਅੰਗ ਬਣੇ ਹਨ, ਉਸ ਕਾਰਨ ਨੌਵੇਂ ਮਹਲੇ ਦੀ ਬਾਣੀ ਸਭ ਗੁਰੂ ਸਾਹਿਬਾਨ ਦੀ ਬਾਣੀ ਨਾਲੋਂ ਵਧੇਰੇ ਵੈਰਾਗਮਈ ਹੈ, 'ਸਤਿਗੁਰੂ ਨੇ ਹਰਖ-ਸੋਗ, ਸੁੱਖ-ਦੁੱਖ, ਉਸਤਤਿ, ਨਿੰਦਿਆ, ਮਾਣ-ਅਪਮਾਨ, ਕੰਚਨ-ਲੋਹ, ਕੰਚਨ-ਮਿੱਟੀ, ਵੈਰੀ-ਮਿੱਤਰ ਵਿਚ ਸਮਾਨ ਦ੍ਰਿਸ਼ਟੀਕੋਣ ਅਪਨਾਉਣ ਦੀ ਸਿੱਖਿਆ ਦਿੱਤੀ ਹੈ। ਭਾਵ ਹਰ ਹਾਲਤ ਵਿਚ ਇੱਕੋ ਜਿਹਾ ਰਹਿਣਾ ਚਾਹੀਦਾ ਹੈ। ਇਹ ਹੈ ਨੌਵੇਂ ਗੁਰਦੇਵ ਦਾ ਜੀਵਨ-ਫ਼ਲਸਫ਼ਾ, ਉਨ੍ਹਾਂ ਦਾ ਆਪਣਾ ਨਿੱਜੀ ਜੀਵਨ ਉਪਰੋਕਤ ਬਾਣੀ ਦੇ ਸਾਂਚੇ ਵਿਚ ਢਲਿਆ ਹੋਇਆ ਸੀ।[੩] ਗੁਰੂ ਪਾਤਸ਼ਾਹ ਦੀ ਬਾਣੀ ਦਾ ਧੁਰਾ ਸਰਬੱਤ ਦਾ ਭਲਾ ਹੈ। ਬਾਣੀ ਵਿੱਚੋਂ ਨਾਮ-ਸਿਮਰਨ ਦੀ ਪ੍ਰੇਰਨਾ ਮਿਲਦੀ ਹੈ। ਸਾਰੀ ਬਾਣੀ ਆਸ਼ਾ ਦਾ ਪ੍ਰਤੀਕ ਹੈ, ਨਿਰਾਸ਼ਾ ਦੀ ਸੁਰ ਬਿਲਕੁਲ ਦੇਖਣ ਨੂੰ ਨਹੀਂ ਮਿਲਦੀ।

ਹਵਾਲੇ :

੧. ਡਾ. ਗੁਰਚਰਨ ਸਿੰਘ ਮਹਿਤਾ *ਗੁਰੂ ਤੇਗ ਬਹਾਦਰ: ਜੀਵਨ ਤੇ ਬਾਣੀ ਰਚਨਾ*, ਖੋਜ ਪਤ੍ਰਿਕਾ, ਪੰਨਾ-੮੭

੨. ਡਾ. ਦਲੀਪ ਸਿੰਘ ਦੀਪ *ਗੁਰੂ ਤੇਗ ਬਹਾਦਰ ਜੀਵਨ ਦਰਸ਼ਨ ਅਤੇ ਰਚਨਾ*, ਪੰਨਾ ੯੩

੩. ਤਾਰਨ ਸਿੰਘ (ਸੰਪਾਦਕ) *ਗੁਰੂ ਤੇਗ ਬਾਹਦਰ ਜੀਵਨ, ਸੰਦੇਸ਼ ਤੇ ਸ਼ਹਾਦਤ*, ਪੰਨਾ ੮੯ ■

*ਅਕਤੂਬਰ ੨੦੨੧ ਦਾ ਬਾਕੀ:*

# ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ

*-ਸ. ਮੋਹਨ ਸਿੰਘ ਉਰਲਾਣਾ**

ਭਾਈ ਪ੍ਰਣਾਲੀ:- ਇਹ ਰਵਾਇਤ ਹੈ ਕਿ ਸਿੱਖਾਂ ਦੀ ਮੰਗ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਨੂੰ ਥਾਪੜਾ ਦੇ ਕੇ ਗੁਰਸ਼ਬਦ ਦੀ ਵਿਆਖਿਆ ਕਰਨ ਦਾ ਅਧਿਕਾਰ ਦਿੱਤਾ। ਭਾਈ ਜੀ ਨੇ ਗੁਰੂ ਜੀ ਦੀ ਆਗਿਆ ਦਾ ਪਾਲਣ ਕਰ ਕੇ ਸੰਗਤ ਨੂੰ ਕਥਾ ਸ੍ਰਵਣ ਕਰਾਉਣ ਦੀ ਜ਼ਿੰਮੇਵਾਰੀ ਸੰਭਾਲੀ। ਉਨ੍ਹਾਂ ਸਮਿਆਂ ਵਿਚ ਵਿਆਖਿਆ ਲੰਮੀ ਚੌੜੀ ਨਹੀਂ ਸੀ ਕੀਤੀ ਜਾਂਦੀ ਬਲਕਿ ਸੰਖੇਪ ਤੇ ਸੰਕੋਚਵੇਂ ਸ਼ਬਦਾਂ ਵਿਚ ਔਖੇ ਸ਼ਬਦਾਂ ਦਾ ਅੱਖਰੀਂ ਅਰਥ ਦੱਸਿਆ ਜਾਂਦਾ ਸੀ। ਇਸ ਤੋਂ ਭਾਈ ਸਾਹਿਬ ਨੇ ਜੋ ਵਾਰਾਂ ਦੇ ਰੂਪ ਵਿਚ ਆਪਣੀ ਰਚਨਾ ਰਚੀ ਉਸ ਵਿਚ ਗੁਰਬਾਣੀ ਦਾ ਸਿਧਾਂਤ ਹੀ ਦਰਸਾਇਆ। ਭਾਈ ਜੀ ਦੀ ਕਾਵਿ ਰਚਨਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਦਾ ਦਰਜਾ ਪ੍ਰਾਪਤ ਹੈ। ਭਾਈ ਸਾਹਿਬ ਵੱਲੋਂ ਕੀਤੀ ਵਿਆਖਿਆ ਨੂੰ 'ਭਾਈ ਪ੍ਰਣਾਲੀ' ਦਾ ਨਾਂ ਦਿੱਤਾ ਗਿਆ।

ਨਿਰਮਲਾ ਪ੍ਰਣਾਲੀ:- ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਸਕ੍ਰਿਤ ਦੀ ਵਿੱਦਿਆ ਪੜ੍ਹਣ ਲਈ ਆਪਣੇ ਪੰਜ ਸਿੱਖਾਂ ਨੂੰ ਬ੍ਰਹਮਚਾਰੀ ਲਿਬਾਸ ਵਿਚ ਕਾਂਸ਼ੀ ਭੇਜਿਆ ਜੋ ਪੂਰਨ ਵਿਦਵਾਨ ਬਣੇ ਅਤੇ ਉਨ੍ਹਾਂ ਨੇ ਸਿੱਖ ਧਰਮ ਦਾ ਪ੍ਰਚਾਰ ਕੀਤਾ। ਇਨ੍ਹਾਂ ਨੇ ਨਿਰਮਲ ਸੰਪ੍ਰਦਾ ਕਾਇਮ ਕੀਤੀ ਜੋ ਸਿੱਖੀ ਦਾ ਅੰਗ ਹੈ। ਇਨ੍ਹਾਂ ਨੇ ਅੱਗੋਂ ਹੋਰ ਵਿਦਿਆਰਥੀਆਂ ਨੂੰ ਸੰਸਕ੍ਰਿਤ ਵਿੱਦਿਆ ਪੜ੍ਹਾਈ। ਇਹ ਗੁਰਬਾਣੀ ਦੀ ਕਥਾ-ਵਾਰਤਾ ਵਿਚ ਸੰਸਕ੍ਰਿਤ ਗ੍ਰੰਥਾਂ ਦੇ ਪ੍ਰਮਾਣ ਵੀ ਦਿੰਦੇ ਹਨ। ਇਨ੍ਹਾਂ ਨੇ ਸੰਸਕ੍ਰਿਤ ਗ੍ਰੰਥ ਲਿਖ ਕੇ ਉਨ੍ਹਾਂ ਦੇ ਗੁਰਮੁਖੀ ਵਿਚ ਉਤਾਰੇ ਤੇ ਟੀਕੇ ਵੀ ਕੀਤੇ ਗੁਰਬਾਣੀ ਵਿਆਖਿਆ ਦੀ ਇਹ ਨਿਰਮਲਾ ਪ੍ਰਣਾਲੀ ਹੈ। ਪੰਡਿਤ ਤਾਰਾ ਸਿੰਘ ਨਰੋਤਮ, ਭਾਈ ਦਲ ਸਿੰਘ, ਗਿਆਨ ਸਿੰਘ ਗਿਆਨੀ, ਪੰਡਿਤ ਗੁਲਾਬ ਸਿੰਘ, ਸਾਧੂ ਗੁਰਦਿੱਤ ਸਿੰਘ, ਸੰਤ ਸੰਪੂਰਣ ਸਿੰਘ, ਸੰਤ ਨਿਰੰਕਾਰ ਸਿੰਘ ਇਸ ਸੰਪ੍ਰਦਾ ਦੇ ਵਿੱਦਿਆ ਭੂਸ਼ਣ ਹੋਏ ਹਨ।

ਸੰਪ੍ਰਦਾਈ ਪ੍ਰਣਾਲੀ:- ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ ਦੇ ਆਪਣੇ ਮੁਕਾਮ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੁਨਰ-ਸੰਪਾਦਨ ਕਰ ਕੇ ਆਪਣੇ ਮੁਖਾਰਬਿੰਦੋਂ, ਸ੍ਰੋਤੇ ਸਿੰਘਾਂ ਨੂੰ ਸਾਰੀ ਗੁਰਬਾਣੀ ਦੇ ਅਰਥ ਸ੍ਰਵਣ ਕਰਾਏ। ਆਪ ਜੀ ਨੇ ਭਾਈ ਮਨੀ ਸਿੰਘ ਜੀ ਤੇ ਬਾਬਾ ਦੀਪ ਸਿੰਘ ਜੀ ਨੂੰ ਸੰਗਤ ਨੂੰ ਗੁਰੂ ਕੀ ਬਾਣੀ ਦੀ ਲੜੀਵਾਰ ਕਥਾ ਸ੍ਰਵਣ ਕਰਾਉਣ ਹਿੱਤ ਆਦੇਸ਼ ਦਿੱਤੇ। ਗੁਰੂ ਜੀ ਦੀ ਆਗਿਆ ਪਾ ਕੇ ਭਾਈ ਮਨੀ ਸਿੰਘ ਜੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਦੀ ਸੇਵਾ ਸੰਭਾਲੀ ਅਤੇ ਬਾਬਾ ਦੀਪ ਸਿੰਘ ਜੀ ਨੇ ਤਖ਼ਤ ਸ੍ਰੀ ਦਮਦਮਾ ਸਾਹਿਬ ਦਾ ਕਾਰਜ-ਭਾਰ ਸੰਭਾਲਿਆ।

*#ਐਲ ੬/੯੦੫, ਗਲੀ ਨੰ:੩/੪ ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ। ਮੋ: +੯੧੯੭੭੯੬੦੮੦੫੦

ਫਿਰ ਦਮਦਮੀ ਤੇ ਅੰਮ੍ਰਿਤਸਰੀ ਨਾਂ ਦੀਆਂ ਦੋ ਟਕਸਾਲਾਂ ਹੋਂਦ ਵਿਚ ਆਈਆਂ ਜਿੱਥੇ ਮੌਖਿਕ ਰੂਪ ਵਿਚ ਕਥਾ ਵਾਰਤਾ ਹੁੰਦੀ ਰਹੀ। ਅੰਮ੍ਰਿਤਸਰ 'ਤੇ ਹੁੰਦੇ ਵਿਦੇਸ਼ੀ ਹਮਲਿਆਂ ਕਾਰਨ ਵਿੱਚੋਂ ਕੁਝ ਸਮਾਂ ਅੰਮ੍ਰਿਤਸਰੀ ਟਕਸਾਲ ਦੇ ਕਾਰਜ ਵਿਚ ਖੜੋਤ ਆ ਗਈ ਪਰੰਤੂ ਦਮਦਮੀ ਟਕਸਾਲ ਨਿਰੰਤਰ ਜਾਰੀ ਰਹੀ। ਸਮਾਂ ਪਾ ਕੇ ਦੋਹਾਂ ਟਕਸਾਲਾਂ ਦੀਆਂ ਅਨੇਕ ਸਾਖਾਂ ਹੋਂਦ ਵਿਚ ਆਈਆਂ ਜਿੱਥੇ ਗੁਰਬਾਣੀ ਦੀ ਸੰਥਿਆ ਤੇ ਵਿਆਖਿਆ ਦੇ ਕਾਰਜ ਹੁਣ ਤਕ ਚੱਲ ਰਹੇ ਹਨ। ਦਮਦਮਾ ਸਾਹਿਬ ਵੀ ਸੰਤ ਮਸਤੂਆਣੇ ਵਾਲਿਆਂ ਦੇ ਬੁੰਗੇ ਵਿਚ ਇਹ ਟਕਸਾਲ ਚੱਲ ਰਹੀ ਹੈ ਜਿੱਥੇ ਕੇਵਲ ਮੌਖਿਕ ਰੂਪ ਵਿਚ ਹੀ ਕਥਾ-ਵਾਰਤਾ ਹੁੰਦੀ ਹੈ।

(ੳ) ਦਮਦਮੀ ਟਕਸਾਲ ਜਦੋਂ ਭਿੰਡਰ ਕਲਾਂ (ਭਿੰਡਰੀ) ਵਿਖੇ ਅਰੰਭ ਹੋਈ ਤਾਂ ਸੰਤ ਸੁੰਦਰ ਸਿੰਘ ਜੀ ਜੋ ਭਿੰਡਰਾਂ ਨਗਰ ਦੇ ਸਨ, ਉਨ੍ਹਾਂ ਨੇ ਵਿਚਾਰ ਕੇ ਪ੍ਰਚਾਰ ਕਰਨਾ ਅਰੰਭਿਆ। ਫਿਰ ਇਹ ਟਕਸਾਲ ਜਥਾ ਭਿੰਡਰਾਂ ਦੇ ਨਾਂ ਨਾਲ ਜਗਤ ਪ੍ਰਸਿੱਧ ਹੋਈ ਅਤੇ ਬੁਲੰਦੀਆਂ 'ਤੇ ਪਹੁੰਚੀ। ਕ੍ਰਮਵਾਰ ਸੰਤ ਗੁਰਬਚਨ ਸਿੰਘ ਜੀ, ਸੰਤ ਕਰਤਾਰ ਸਿੰਘ, ਸੰਤ ਜਰਨੈਲ ਸਿੰਘ ਜੀ ਨੇ ਸਿੱਖੀ ਦਾ ਵੱਡੀ ਪੱਧਰ 'ਤੇ ਪ੍ਰਚਾਰ ਕਰ ਕੇ ਕੌਮ ਨੂੰ ਜਾਗਰੂਕ ਕੀਤਾ। ਭਿੰਡਰਾਂ ਤੋਂ ਮਗਰੋਂ ਇਸ ਦੀ ਸਾਖਾ ਬੋਪਾਰਾਏ ਕਲਾਂ ਵੀ ਅਰੰਭ ਹੋਈ ਅਤੇ ਫਿਰ ਮਹਿਤੇ ਵੀ ਇਸ ਦੀ ਸਾਖ ਖੁੱਲ੍ਹ ਗਈ। ਅੱਜਕਲ੍ਹ ਇਸ ਦਾ ਕੇਂਦਰੀ ਅਸਥਾਨ ਗੁਰਦਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ ਵਿਖੇ ਹੀ ਹੈ।

ਬਾਬਾ ਠਾਕੁਰ ਸਿੰਘ ਜੀ ਨੇ ਆਪਣੇ ਸੇਵਾ-ਕਾਲ ਦੌਰਾਨ ਦਮਦਮੀ ਟਕਸਾਲ ਦੇ ਕਾਰਜਾਂ ਨੂੰ ਅਰੰਭ ਰੱਖਿਆ। ਵਰਤਮਾਨ ਵਿਚ ਸੰਤ ਹਰਨਾਮ ਸਿੰਘ ਜੀ, ਸਿੰਘ ਸਾਹਿਬ ਰਾਮ ਸਿੰਘ ਜੀ, ਭਾਈ ਅਮਰੀਕ ਸਿੰਘ ਜੀ ਵੀ ਯਤਨਸ਼ੀਲ ਹਨ। ਭਿੰਡਰ ਕਲਾਂ ਵਿਖੇ ਸੰਤ ਮੋਹਣ ਸਿੰਘ ਜੀ ਨੇ ਵੀ ਇਸ ਕਾਰਜ ਨੂੰ ਜਾਰੀ ਰੱਖਿਆ ਤੇ ਹੁਣ ਮਹੰਤ ਕਪੂਰ ਸਿੰਘ ਜੀ ਵੀ ਕਾਰਜਸ਼ੀਲ ਹਨ।

ਬੋਪਾਰਾਏ ਕਲਾਂ ਵਿਖੇ ਜਥੇਦਾਰ ਗੁਰਦਿਆਲ ਸਿੰਘ ਜੀ, ਵੈਦ ਨਿਰੰਜਨ ਸਿੰਘ ਜੀ ਬੜੀ ਲਗਨ ਨਾਲ ਗੁਰਬਾਣੀ ਦੀ ਕਥਾ ਕਰਦੇ ਰਹੇ ਹਨ। ਅੱਜ ਕੱਲ੍ਹ ਮਹੰਤ ਕਪੂਰ ਸਿੰਘ ਜੀ ਭਿੰਡਰਾਂ ਅਤੇ ਬੋਪਾਰਾਏ ਦੋਹਾਂ ਵਿੱਦਿਆ ਕੇਂਦਰਾਂ ਦੇ ਪ੍ਰਬੰਧਕ ਹਨ।

ਜੋਗੇਵਾਲ ਵਿਖੇ ਸੰਤ ਹਰਨਾਮ ਸਿੰਘ ਜੀ ਗੁਰਬਾਣੀ ਦੀ ਸੰਥਿਆ ਦਿੰਦੇ ਰਹੇ ਹਨ ਅਤੇ ਅੱਜਕਲ੍ਹ ਸੰਤ ਬਲਦੇਵ ਸਿੰਘ ਜੀ ਨੇ ਵੀ ਇਸ ਕਾਰਜ ਨੂੰ ਜਾਰੀ ਰੱਖਿਆ ਹੈ। ਪਿੰਡ ਰੰਧਾਵੇ ਵਿਚ ਸੰਤ ਹਰੀ ਸਿੰਘ ਜੀ ਗੁਰਬਾਣੀ ਦੀ ਸੰਥਿਆ ਦਿੰਦੇ ਤੇ ਕਥਾ ਵੀ ਕਰਦੇ ਹਨ।

(ਅ) ਟਕਸਾਲ ਅੰਮ੍ਰਿਤਸਰੀ ਵੱਲੋਂ ਡੇਰਾ ਸੰਤ ਉੱਤਮ ਸਿੰਘ ਜੀ ਸ੍ਰੀ ਅੰਮ੍ਰਿਤਸਰ ਵਿਖੇ ਸੰਤ ਅਮੀਰ ਸਿੰਘ ਜੀ ਅਤੇ ਸੰਤ ਕਿਰਪਾਲ ਸਿੰਘ ਜੀ ਕਥਾ ਵਾਰਤਾ ਕਰਦੇ ਰਹੇ ਹਨ ਅਤੇ ਵਰਤਮਾਨ ਸਮੇਂ ਸੰਤ ਮੱਖਣ ਸਿੰਘ ਜੀ ਨੇ ਵੀ ਇਸ ਕਾਰਜ ਨੂੰ ਜਾਰੀ ਰੱਖਿਆ ਹੈ।

ਸੰਤ ਕਿਰਪਾਲ ਸਿੰਘ ਜੀ ਦੇ ਵਿਦਿਆਰਥੀ ਸੰਤ ਸੁਰਜੀਤ ਸਿੰਘ ਜੀ ਸ਼ਹੀਦ

ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ ਵਿਖੇ ਸਾਰੀ ਹਯਾਤੀ ਯਤਨਸ਼ੀਲ ਰਹੇ ਹਨ।
ਇਸ ਵਿਆਖਿਆ ਪ੍ਰਣਾਲੀ ਬਾਰੇ ਡਾ. ਤਾਰਨ ਸਿੰਘ ਦੇ ਵਿਚਾਰ:- ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਿਆਈ ਕਾਲ ਵਿਚ ਹੀ ਇਕ ਹੋਰ ਪ੍ਰਣਾਲੀ ਤੁਰੀ ਜਿਹੜੀ ਅੱਜ ਤੀਕ ਸਾਰੀਆਂ ਪ੍ਰਣਾਲੀਆਂ ਵਿੱਚੋਂ ਵੱਧ ਸਮਰੱਥ ਸਿੱਧ ਹੋਈ ਹੈ। ਜਦੋਂ ਆਪ ਸਾਬੋ ਕੀ ਤਲਵੰਡੀ ਟਿਕਾਣਾ ਕਰ ਰਹੇ ਸਨ ਤਦ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਈ ਉਤਾਰੇ ਵੀ ਕਰਵਾਏ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ ਕਰਨ ਦੀ ਪਰਪਾਟੀ ਵੀ ਤੋਰੀ। ਭਾਈ ਮਨੀ ਸਿੰਘ ਜੀ ਤੇ ਹੋਰ ਕਈ ਸਿੱਖਾਂ ਨੇ ਬਾਣੀ ਦੇ ਅਰਥ ਗੁਰੂ ਸਾਹਿਬ ਦੇ ਮੁਖਾਰਬਿੰਦ ਤੋਂ ਸੁਣੇ। ਅੱਗੋਂ ਭਾਈ ਮਨੀ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਸੰਗਤ ਵਿਚ ਸੁਣਾਏ। ਇਸ ਤਰ੍ਹਾਂ ਇਨ੍ਹਾਂ ਅਰਥਾਂ ਦੀ ਟਕਸਾਲ ਬਣ ਗਈ, ਜਿਸ ਨੂੰ ਸੰਪ੍ਰਦਾਈ ਜਾਂ ਗਿਆਨੀ ਟਕਸਾਲ ਕਹਿਣ ਲੱਗੇ। ਇਸ ਦੀਆਂ ਅੱਗੋਂ ਅਨੇਕ ਸਾਖਾਂ ਹੋ ਗਈਆਂ ਤੇ ਕਈ ਥਾਵਾਂ 'ਤੇ ਸੰਪ੍ਰਦਾਈ-ਪ੍ਰਣਾਲੀ ਦੇ ਅਰਥ ਹੋਣ ਲੱਗੇ। ਪੰਜਾਬ ਵਿਚ ਇਹੋ ਪ੍ਰਣਾਲੀ ਹੀ ਪ੍ਰਮੁੱਖ ਹੋ ਗਈ ਅਤੇ ਸਾਰੀਆਂ ਪ੍ਰਣਾਲੀਆਂ ਮੱਧਮ ਪੈ ਗਈਆਂ। ਇਸ ਪ੍ਰਣਾਲੀ ਦੇ ਪਿੱਛੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਰਥਾਂ ਦੀ ਮੋਹਰ ਛਾਪ ਹੈ। ਇਹੋ ਇਸ ਦਾ ਗੌਰਵ ਹੈ। ਇਹ ਗੱਲ ਇਸ ਪ੍ਰਣਾਲੀ ਨੂੰ ਪ੍ਰਮਾਣਿਕਤਾ ਦਿੰਦੀ ਹੈ ਕਿ ਇਹ ਅਰਥ ਗੁਰੂ-ਮੁਖ ਵਿੱਚੋਂ ਆਏ ਅਤੇ ਸੀਨਾ-ਬ-ਸੀਨਾ ਤੁਰ ਰਹੇ ਹਨ।*
ਸਿੰਘ ਸਭਾ ਪ੍ਰਣਾਲੀ (ਆਧੁਨਿਕ ਪ੍ਰਣਾਲੀ) :- ਉਨ੍ਹੀਵੀਂ ਸਦੀ ਦੇ ਅੰਤਲੇ ਦਹਾਕੇ ਵਿਚ ਗੁਰਬਾਣੀ-ਵਿਆਖਿਆ ਦੀ ਨਵੀਨ ਢੰਗ ਦੀ ਆਧੁਨਿਕ ਪ੍ਰਣਾਲੀ ਅਰੰਭ ਹੋਈ ਜਿਸ ਨੂੰ ਸਿੰਘ ਸਭਾ ਪ੍ਰਣਾਲੀ ਦਾ ਨਾਂ ਵੀ ਦਿੱਤਾ ਗਿਆ ਹੈ। ਗੁਰਬਾਣੀ ਦੇ ਵਿਆਖਿਆਕਾਰ ਭਾਈ ਵੀਰ ਸਿੰਘ ਜੀ, ਗਿਆਨੀ ਬਿਸ਼ਨ ਸਿੰਘ ਜੀ, ਪ੍ਰੋਫੈਸਰ ਸਾਹਿਬ ਸਿੰਘ ਜੀ, ਗਿਆਨੀ ਹਰਿਬੰਸ ਸਿੰਘ ਜੀ ਆਦਿਕ ਇਨ੍ਹਾਂ ਨੇ ਸੰਪ੍ਰਦਾਈ ਟੀਕਾਕਾਰਾਂ ਵਾਂਗ ਤੁਕ-ਤੁਕ ਦਾ ਅਰਥ ਨਹੀਂ ਕੀਤਾ ਬਲਕਿ ਪੂਰਾ ਸ਼ਬਦ ਜਾਂ ਪਦਾ ਦੇ ਕੇ ਅਰਥਾਇਆ ਹੈ। ਸੰਪ੍ਰਦਾਈ ਵਿਆਖਿਆਕਾਰਾਂ ਨੇ ਬਹੁ-ਅਰਥੀ ਟੀਕੇ ਕੀਤੇ ਹਨ ਪਰ ਗਿਆਨੀ ਬਦਨ ਸਿੰਘ ਜੀ ਅਤੇ ਮਿਸ਼ਨਰੀ ਟੀਕਾਕਾਰਾਂ ਨੇ ਅੱਖਰੀ ਅਰਥ ਤੇ ਭਾਵ-ਅਰਥ ਕੀਤੇ ਹਨ। ਪ੍ਰੋਫੈਸਰ ਸਾਹਿਬ ਸਿੰਘ ਜੀ ਦਾ ਟੀਕਾ ਸਰਬ-ਪ੍ਰਵਾਣਿਤ ਹੈ। ਸਕੂਲੀ ਸਿਲੇਬਸ ਅਤੇ ਬਹੁਤੇ ਸਿੰਘ ਸਭਾਈ ਜਾਂ ਇਤਿਹਾਸਿਕ ਗੁਰੂ-ਘਰਾਂ ਵਿਚ ਵੀ ਇਸ ਸਟੀਕ ਨੂੰ ਅਪਣਾਇਆ ਗਿਆ ਹੈ।

ਅੱਗੇ ਕੁਝ ਕੁ ਪੂਰੇ ਤੇ ਅਧੂਰੇ ਟੀਕਿਆਂ ਸੰਬੰਧੀ ਜਾਣਕਾਰੀ ਦਿੱਤੀ ਜਾ ਰਹੀ ਹੈ।

ਪੂਰੇ ਤੇ ਅਧੂਰੇ ਟੀਕੇ :-

(ੳ) ਪੂਰੇ ਟੀਕੇ :

੧. ਫਰੀਦਕੋਟੀ ਟੀਕਾ, ਚਾਰ ਜਿਲਦਾਂ, ਗਿਆਨੀ ਬਦਨ ਸਿੰਘ, ਸੰਨ ੧੯੭੭-੮੩ ਈ.

---

*ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ, ਭੂਮਿਕਾ, ਪੰਨਾ ੯*

੨. ਸ੍ਰੀ ਗੁਰੂ ਗ੍ਰੰਥ ਸਾਹਿਬ ਟੀਕਾ, ਅੱਠ ਜਿਲਦਾਂ, ਗਿਆਨੀ ਬਿਸ਼ਨ ਸਿੰਘ, ਸੰਨ ੧੯੨੯-੩੮ ਈ.

੩. ਸੰਪ੍ਰਦਾਈ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸ ਜਿਲਦਾਂ, ਪੰਡਿਤ ਨਰੈਣ ਸਿੰਘ ਮੁਜੰਗਾਂ ਵਾਲੇ, ਸਨ ੧੯੩੨-੩੭ ਈ.

੪. ਗੁਰਮਤਿ ਭਾਉ ਪ੍ਰਕਾਸ਼ਨੀ ਟੀਕਾ, ਸ੍ਰੀ ਗੁਰੂ ਗ੍ਰੰਥ ਸਾਹਿਬ, ਛੇ ਜਿਲਦਾਂ, ਅਕਾਲੀ ਨਿਹਾਲ ਸਿੰਘ ਸੂਰੀ, ਸੰਨ ੧੯੩੬ ਈ.

੫. ਸੰਪ੍ਰਦਾਈ ਟੀਕਾ, ਸ੍ਰੀ ਅਮੀਰ ਭੰਡਾਰ, ਦਸ ਜਿਲਦਾਂ, ਸੰਤ ਕਿਰਪਾਲ ਸਿੰਘ ਜੀ, ਸੰਨ ੧੯੫੭-੬੪ ਈ.

੬. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਦਸ ਜਿਲਦਾਂ ਪ੍ਰੋਫੈਸਰ ਸਾਹਿਬ ਸਿੰਘ, ਸੰਨ ੧੯੫੭-੬੪ ਈ.

੭. ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ, ਅੱਠ ਜਿਲਦਾਂ, ਗਿਆਨੀ ਮਨੀ ਸਿੰਘ ਸੰਨ ੧੯੮੦ ਈ.

੮. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ ਨਿਰਣੇ, ਚੌਦਾਂ ਜਿਲਦਾਂ, ਗਿਆਨੀ ਹਰਿਬੰਸ ਸਿੰਘ, ਸੰਨ ੧੯੯੦-੯੨ ਈ.

੯. ਭਾਵ ਪ੍ਰਬੋਧਨੀ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ, ਅੱਠ ਜਿਲਦਾਂ, ਡਾ. ਰਤਨ ਸਿੰਘ ਜੱਗੀ, ਸੰਨ ੨੦੧੩ ਈ.

੧੦. ਗੁਰਬਾਣੀ ਅਰਥ ਭੰਡਾਰ, ਬਾਰ੍ਹਾਂ ਜਿਲਦਾਂ, ਸੰਤ ਹਰੀ ਸਿੰਘ ਰੰਧਾਵਾ, ਸੰਨ ੨੦੧੬ ਈ.

੧੧. Sri Guru Granth Sahib, English and Punjabi Translation, Volume 1-8, Manmohan Singh, Ce 1962-69

ਅ) ਅਧੂਰੇ ਟੀਕੇ:

੧. ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਸੱਤ ਜਿਲਦਾਂ, ਪੰਨਾ ੬੦੭ ਤਕ, ਭਾਈ ਵੀਰ ਸਿੰਘ, ਟੀਕਾਕਾਰ, ਸੰਨ ੧੯੩੯-੫੮ ਈ., ਡਾਕਟਰ ਬਲਬੀਰ ਸਿੰਘ, ਸੰਪਾਦਨ ਤੇ ਪ੍ਰਕਾਸ਼ਨ ਸੰਨ ੧੯੫੮-੬੨ ਈ.

੨. ਸ਼੍ਰੋਮਣੀ ਦਮਦਮੀ ਸਟੀਕ, ਦਸ ਜਿਲਦਾਂ, ਸੰਤ ਕਰਤਾਰ ਸਿੰਘ ਜੀ ਖਾਲਸਾ, ਪਹਿਲੀ ਜਿਲਦ, ਸੰਨ ੧੯੭੪ ਈ. ਅਤੇ ਸੰਤ ਹਰਨਾਮ ਸਿੰਘ ਜੀ ਖਾਲਸਾ, ਦੂਜੀ ਤੋਂ ਸੋਲ੍ਹਵੀਂ ਜਿਲਦ, ਸੰਨ ੨੦੧੦-੨੦੨੧ ਈ.

ਜਿਨ੍ਹਾਂ ਸਾਰੀਆਂ ਵਿਆਖਿਆ ਪ੍ਰਣਾਲੀਆਂ ਦਾ ਵਰਣਨ ਕੀਤਾ ਗਿਆ ਹੈ ਉਨ੍ਹਾਂ ਨੇ ਆਪੋ ਆਪਣੀ ਬੁੱਧੀ ਅਨੁਸਾਰ ਗੁਰਬਾਣੀ ਵਿਚਲੇ ਗੁੱਝੇ-ਭੇਦਾਂ ਨੂੰ ਪਾਠਕਾਂ ਤਕ ਪਹੁੰਚਾਉਣ ਦਾ ਯਤਨ ਕੀਤਾ ਹੈ। ਸਭਨਾਂ ਨੇ ਭਾਰੀ ਯੋਗਦਾਨ ਪਾਇਆ ਹੈ। ਇਨ੍ਹਾਂ ਦੀ ਜਿੰਨੀ ਵੀ ਤਾਰੀਫ਼ ਕੀਤੀ ਜਾਵੇ ਥੋੜ੍ਹੀ ਹੈ। ■

*ਅਕਤੂਬਰ ੨੦੨੧ ਦਾ ਬਾਕੀ:*

*ਮੂਲ ਅੰਗਰੇਜ਼ੀ ਲੇਖ ਦਾ ਪੰਜਾਬੀ ਅਨੁਵਾਦ :*

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ : ਪੂਰਬ ਦੀਆਂ ਉਦਾਸੀਆਂ

*-ਸ. ਜਗਮੋਹਨ ਸਿੰਘ**

ਅਸਾਮ ਦੇ ਵਿਭਿੰਨ ਅਸਥਾਨ : ਸ੍ਰੀ ਗੁਰੂ ਤੇਗ ਬਹਾਦਰ ਜੀ ਕਾਮਰੂਪ ਵਿਖੇ ਪੁੱਜੇ ਅਤੇ ਕੁਝ ਸਮੇਂ ਲੋਕਾਂ 'ਚ ਨਾਮ ਦਾ ਪ੍ਰਚਾਰ-ਪ੍ਰਸਾਰ ਕੀਤਾ। ਇੱਥੇ ਆਪ ਜੀ ਨੇ ਔਰੰਗਜ਼ੇਬ ਦੇ ਇਕ ਕਸ਼ੱਤਰੀ ਸੈਨਾਪਤੀ (ਜਿਹਨੇ ਅਸਾਮ ਦੀ ਮੁਹਿੰਮ ਦੀ ਅਗਵਾਈ ਕੀਤੀ ਸੀ) ਅਤੇ ਸਥਾਨਕ ਆਹੋਮ ਕੌਮ ਦੇ ਸ਼ਾਸਕ ਅਤੇ ਮੁਗ਼ਲ ਬਾਦਸ਼ਾਹ ਵਿਚਕਾਰ ਸੁਲ੍ਹਾ ਦੀ ਇਕ ਸੰਧੀ ਕਰਵਾਈ। ੧੬੬੯ ਈ. ਦੇ ਸਿਮਟਣ ਵਕਤ ਆਪ ਅਸਾਮ ਜਾਣ ਲਈ ਰਵਾਨਾ ਹੋ ਗਏ, ਬ੍ਰਹਮ ਪੁੱਤਰ ਦਰਿਆ ਪਾਰ ਕੀਤਾ ਅਤੇ ਧੁਬੜੀ ਪੁੱਜ ਗਏ, ਜਿਸ ਦੀ ਯਾਤਰਾ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਆਪਣੀ ਪੂਰਬਲੀ ਪ੍ਰਚਾਰ ਯਾਤਰਾ ਦੌਰਾਨ ਪਹਿਲਾਂ ਕੀਤੀ ਹੋਈ ਸੀ। ਲੋਕ ਉਨ੍ਹਾਂ ਨੂੰ ਮਿਲਣ ਅਤੇ ਦਰਸ਼ਨ ਕਰਨ ਹਿੱਤ ਵਹੀਰਾਂ ਘੱਤ ਕੇ ਆਏ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਰੰਗਾਮਤੀ, ਕਮਾਖਿਆ ਜਿਹੇ ਕਈ ਅਸਥਾਨਾਂ ਦੀ ਯਾਤਰਾ ਵੀ ਕੀਤੀ, ਜੋ ਕਿ ਭਾਵੇਂ ਕਿੰਨੇ ਹੀ ਦੂਰ-ਦਰਾਜ਼ ਦੇ ਅਸਥਾਨ ਸਨ। ਅਪ੍ਰੈਲ ਜਾਂ ਮਈ ਮਹੀਨੇ, ੧੬੭੦ ਈ. 'ਚ ਗੁਰੂ ਜੀ ਵਾਪਸ ਪਰਤ ਗਏ।

ਢਾਕੇ ਤੋਂ ਵਾਪਸੀ ਦਾ ਸਫਰ : ਢਾਕੇ 'ਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ਾਹੀ ਸਵਾਗਤ ਹੋਇਆ। ਗੁਰੂ ਜੀ ਨੇ ਸੰਗਤ ਨੂੰ ਆਪਣੇ ਵਾਪਸ ਮੁੜਨ ਬਾਰੇ ਸੂਚਨਾ ਦੇ ਦਿੱਤੀ। ਗੁਰੂ ਜੀ ਨੇ ਭਾਈ ਨੱਥੇ ਨੂੰ ਬੰਗਾਲ ਦਾ ਮੁੱਖ ਪ੍ਰਚਾਰਕ ਅਤੇ ਭਾਈ ਬਲਾਕੀ ਦਾਸ ਨੂੰ ਢਾਕੇ ਖੇਤਰ ਦਾ ਮਸੰਦ ਥਾਪਿਆ। ਘਰ ਨੂੰ ਵਾਪਸੀ ਦਾ ਸਫਰ ਇਕ ਅਤਿ ਢੁੱਕਵੀਂ ਤਰਜ਼ ਦੀ ਬਹੁਤ ਹੀ ਸ਼ਾਨਦਾਰ ਵਿਦਾਇਗੀ ਵਿਚਕਾਰ ਸ਼ੁਰੂ ਹੋਇਆ। ਕਈ ਹਿੱਸਿਆਂ ਤੋਂ ਸੰਗਤ ਹੰਝੂਆਂ ਨਾਲ ਭਰੇ ਨੈਣਾਂ ਸੰਗ ਵਿਦਾਇਗੀ ਦੇਣ ਆਈ। ਬਾਹਰ ਨੂੰ ਜਾਣ ਦੀ ਯਾਤਰਾ ਨਾਲੋਂ ਇਹ ਸਫਰ ਵਧੇਰੇ ਤੇਜ਼ ਗਤੀ ਦੀ ਰਵਾਨੀ ਵਾਲਾ ਸੀ। ਗ਼ੈਰ-ਮੁਸਲਮਾਨਾਂ ਨੂੰ ਦਬਾਉਣ ਵਾਸਤੇ ਔਰੰਗਜ਼ੇਬ ਦੀ ਮਜ਼੍ਹਬੀ ਨੀਤੀ 'ਚ ਆਉਣ ਵਾਲਾ ਨਕਾਰਾਤਮਕ ਪਰਿਵਰਤਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਡੂੰਘੇ ਸਰੋਕਾਰ ਦਾ ਕਾਰਨ ਬਣ ਗਿਆ। ਆਪ ਜੀ ਹੁਣ ਆਪਣੇ ਲੋਕਾਂ ਦੇ ਨਾਲ ਖਲੋਣਾ ਚਾਹੁੰਦੇ ਸਨ। ਸਭ ਤੋਂ ਲੰਮਾ ਪੜਾਅ ਪਟਨਾ ਵਿਖੇ ਰੁਕਣ ਦਾ ਹੋਇਆ ਕਿ

**ਆਨਰੇਰੀ ਇੰਚਾਰਜ, ਸਿੱਖ ਮਿਸ਼ਨ ਕਲਕੱਤਾ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ.+੯੧੯੮੩੧੯-੦੮੯੧੨*

ਗੁਰੂ ਜੀ ਦਾ ਪਰਵਾਰ ਉਨ੍ਹਾਂ ਨਾਲ ਮੁੜ ਆ ਰਲਿਆ ਅਤੇ ਆਪ ਜੀ ਨੇ ਆਪਣੇ ਸਪੁੱਤਰ ਗੋਬਿੰਦ ਰਾਇ ਨੂੰ ਪਹਿਲੀ ਵਾਰ ਵੇਖਿਆ। ਪਟਨੇ ਵਿਖੇ ਠਹਿਰਾਉ ਦੀ ਅਵਧੀ ਵਿਭਿੰਨ ਖੋਜਕਾਰਾਂ ਦੇ ਅਨੁਸਾਰ ਅਲੱਗ-ਅਲੱਗ ਹੈ। ਤਦੋਂ ਗੁਰੂ ਜੀ ਸ਼ੁਰੂ 'ਚ ਵਿਚਾਰ-ਚਰਚਾ ਅਧੀਨ ਲਿਆਂਦੇ ਜਾ ਚੁੱਕੇ ਅਸਥਾਨਾਂ ਤੋਂ ਹੁੰਦੇ ਹੋਏ ਪੰਜਾਬ ਵੱਲ ਨੂੰ ਰਵਾਨਾ ਹੋਏ।

ਜੌਨਪੁਰ ਉੱਪਰ ਟਿੱਪਣੀ ਸਹਿਤ ਸੰਖੇਪ ਵਿਚਾਰ : ਦਰਿਆ ਗੋਮਤੀ ਦੇ ਕਿਨਾਰਿਆਂ ਉੱਪਰ ਵੱਸਿਆ ਹੋਇਆ ਹੈ— ਜੌਨਪੁਰ। ਵਾਸ਼ਿਤੀ ਵਜੋਂ ਵੀ ਜਾਣਿਆ ਜਾਂਦਾ ਦਰਿਆ ਗੋਮਤੀ ਆਪਣੀ ਸ਼ੁਰੂਆਤ ਮੂਲ ਰੂਪ 'ਚ ਪੀਲੀਭੀਤ ਦੀ ਝੀਲ 'ਚੋਂ ਕਰਦਾ ਹੈ ਅਤੇ ਸੈਦਪੁਰ 'ਚ ਗੰਗਾ ਦਰਿਆ ਨਾਲ ਮਿਲ ਜਾਣ ਤੋਂ ਪਹਿਲਾਂ ਇਹ ਲੱਗਭਗ ੯੦੦ ਕਿਲੋਮੀਟਰ ਦਾ ਸਫਰ ਕਰ ਲੈਂਦਾ ਹੈ ਤੇ ਇਸ ਤਰ੍ਹਾਂ ਖੇਰੀ, ਲਖਨਊ ਅਤੇ ਜੌਨਪੁਰ ਨੂੰ ਛੂੰਹਦਾ ਹੈ। ਗੁਰੂ ਨਾਨਕ ਪਾਤਸ਼ਾਹ ਜੀ ਜੌਨਪੁਰ ਵਿਖੇ ਆਪਣੀ ਪਹਿਲੀ ਉਦਾਸੀ ਦੌਰਾਨ ਵਾਰਾਨਸੀ ਤੋਂ ਇੱਥੇ ਆਏ ਅਤੇ ਤਦ ਪੂਰਬ ਦਿਸ਼ਾ ਵੱਲ ਹੋਰ ਅੱਗੇ ਗਤੀਸ਼ੀਲ ਹੋਏ। ਕੁਝ ਥੋੜ੍ਹੀ ਕੁ ਗਿਣਤੀ ਦੇ ਹੀ ਸਿੱਖ ਪਰਵਾਰ, ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦੀ ਸਿਮਰਤੀ 'ਚ ਮਿਰਦੰਗ ਵਾਲੀ ਸੰਗਤ ਨਾਮਕ ਇਕ ਪੁਰਾਣੇ ਗੁਰਦੁਆਰਾ ਸਾਹਿਬ ਸਹਿਤ ਜੌਨਪੁਰ ਵਿਖੇ ਟਿਕੇ ਹੋਏ ਹਨ। ਇਸ ਅਸਥਾਨ ਨੂੰ 'ਭਾਈ ਗੁਰਬਖਸ਼ ਸਿੰਘ ਦੀ ਰਿਹਾਇਸ਼' ਆਖਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਇਕ ਥੋੜਾ ਚਿਰ ਰੁਕ ਸਕਣ ਯੋਗ ਆਇਤਾਕਾਰ ਹਾਲ 'ਚ ਸੁਭਾਇਮਾਨ ਕੀਤੇ ਹੋਏ ਹਨ। ਅੰਦਰਵਾਰ ਇੱਕ ਵੱਖਰਾ ਛੋਟਾ ਕਮਰਾ ਬਣਿਆ ਹੈ, ਜੋ ਤਪ ਅਸਥਾਨ ਪ੍ਰਸਤੁਤ ਕਰਦਾ ਹੈ। ਇਸ ਦੇ ਨੇੜੇ ਅਤੇ ਦਰਿਆ ਦੇ ਇਕ ਪਾਸੇ ਇਕ ਤੰਗ ਮੂੰਹ ਵਾਲਾ ਖੂਹ ਅਤੇ ਇਕ ਵੀਰਾਨ ਪਈ ਹੋਈ ਝੌਂਪੜੀ ਹੈ। ਚਾਚਕਪੁਰ ਗਾਉਂ ਦੇ ਲਗਾਨ ਅਧੀਨ ਗੁਰਦੁਆਰਾ ਬੜ੍ਹੀ ਸੰਗਤ ਦੇ ਨਾਮ ਲੱਗਭਗ ਦੋ ਏਕੜ ਜ਼ਮੀਨ ਦਰਸਾਈ ਜਾਂਦੀ ਹੈ। ਇਹ ਸੰਗਤ ਪ੍ਰਮਾਣਿਕ ਮੁੱਢਲੇ ਸਮੇਂ ਦੇ ਸਿੱਖ ਧਰਮ ਦੇ ਪ੍ਰਚਾਰਕਾਂ 'ਚੋਂ ਇਕ ਪ੍ਰਚਾਰਕ ਦੁਆਰਾ ਸਥਾਪਿਤ ਦੱਸੀ ਜਾਂਦੀ ਹੈ ਅਤੇ ਪ੍ਰਚਾਰਕ ਹਨ— ਭਾਈ ਗੁਰਦਾਸ ਜੀ, ਜਿਨ੍ਹਾਂ ਨੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਰਪ੍ਰਸਤੀ ਹਾਸਲ ਕਰਨ ਦਾ ਮਾਣ ਹਾਸਲ ਕੀਤਾ। ਅਸਥਾਨ ਗੋਮਤੀ ਦੇ ਪੂਰਬੀ ਕਿਨਾਰੇ ਉੱਪਰ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸੰਗਤ ਦੇ ਇਕ ਵੱਡੇ ਸਮੂਹ ਦੇ ਸੰਗ-ਸਾਥ ਅਲਾਹਾਬਾਦ ਅਤੇ ਮਿਰਜ਼ਾਪੁਰ ਤੋਂ ਆਉਂਦਿਆਂ ਵਾਰਾਨਸੀ ਦੀ ਯਾਤਰਾ ਕੀਤੀ ਅਤੇ ਕੁਝ ਸਮਾਂ ਉੱਥੇ ਰਹੇ। ਗੁਰੂ ਜੀ ਦੇ ਆਉਣ ਦੀ ਸੋਅ ਸੁਣ ਕੇ ਲਾਗਲੇ ਸਾਰੇ ਖੇਤਰਾਂ 'ਚ ਗਤੀਸ਼ੀਲਤਾ ਪਾਈ ਗਈ। ਉਪਰੰਤ ਗੁਰੂ ਜੀ ਦੇ ਪਾਸ ਵੱਡੀ ਗਿਣਤੀ 'ਚ ਸੰਗਤ ਉਨ੍ਹਾਂ ਦੇ ਦਰਸ਼ਨ-ਦੀਦਾਰ ਕਰਨ ਹਿੱਤ ਉਮਡ ਕੇ ਆਈ। ਭਾਈ ਗੁਰਬਖਸ਼ ਸਿੰਘ ਮਸੰਦ ਦੀ ਦੇਖ-ਰੇਖ ਅਧੀਨ ਜੌਨਪੁਰ ਦੀ ਸੰਗਤ ਵੱਡੀਆਂ

ਕਾਰ-ਭੇਟਾਵਾਂ ਲੈ ਕੇ ਪਹੁੰਚੀ। ਉਨ੍ਹਾਂ ਗੁਰੂ ਜੀ ਦਾ ਕੀਰਤਨ ਸਿਖਰਤਮ ਸਮਰਪਿਤ ਭਾਵਨਾ-ਭਗਤੀ ਨਾਲ ਸ੍ਰਵਣ ਕੀਤਾ ਭਾਈ ਗੁਰਬਖਸ਼ ਸਿੰਘ ਹੋਰਾਂ ਨੂੰ ਇੱਕ ਪ੍ਰਾਚੀਨ ਤਰਜ਼ ਦੀ ਢੋਲਕੀ ਰੂਪ ਮ੍ਰਿਦੰਗ ਸੌਗਾਤ ਵਜੋਂ ਦਿੱਤੀ। ਉਸ ਵਕਤ ਤੋਂ ਇਹ ਗੁਰਦੁਆਰਾ ਸਾਹਿਬ 'ਮ੍ਰਿਦੰਗ ਵਾਲੀ ਸੰਗਤ ਦੇ ਨਾਂ ਨਾਲ ਸੁਪ੍ਰਸਿੱਧ ਹੋਇਆ ਮੁੜ ਦੋਬਾਰਾ ਗੁਰੂ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਨੂੰ ਵਾਪਸੀ ਕਰਨ ਵੇਲੇ ਆਪਣੇ ਦਲ ਪੂਰਬ ਦੇ ਮੁਕਾਮ 'ਪਟਨੇ' ਤੋਂ ਕਾਫਲੇ ਸੰਗ ਤੁਰਨਾ ਕੀਤਾ ਤਦੋਂ ਅੜਾਹ, ਚਾਪਰਾ ਅਤੇ ਬਕਸਰ ਤੋਂ ਦੀ ਹੁੰਦੇ ਹੋਇਆਂ ਜੌਨਪੁਰ ਦੀ "ਮ੍ਰਿਦੰਗ ਵਾਲੀ ਸੰਗਤ" ਵਿਖੇ ਪਹੁੰਚ ਕੇ ਪੰਜ-ਦਿਨਾਂ ਠਹਿਰਾਉ ਕੀਤਾ। ਆਪ ਜੀ ਨੇ ਭਾਈ ਗੁਰਬਖਸ਼ ਦੀ ਅਗਵਾਈ 'ਚ ਵਿਚਰ ਰਹੀ ਸੰਗਤ ਨੂੰ ਅਸੀਸਾਂ ਦੇ ਕੇ ਨਦਰੀ ਨਦਰਿ ਨਿਹਾਲ ਕੀਤਾ।

ਥੋੜੇ ਕੁ ਹੋਰ ਅਸਥਾਨਾਂ ਨੂੰ ਸਿਰਫ ਛੁਹ ਹੀ ਪ੍ਰਦਾਨ ਕਰਨ ਮਗਰੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਇਸ ਪ੍ਰਕਾਰ ਨਾਲ ਪੂਰਬੀ ਭਾਰਤ ਦੀਆਂ ਆਪਣੀਆਂ ਉਦਾਸੀਆਂ ਨੂੰ ਸਮੇਟਦਿਆਂ ਹੋਇਆਂ ਪੰਜਾਬ ਵੱਲ ਰਵਾਂ ਹੋ ਤੁਰੇ। ਬਾਅਦ 'ਚ ਆਪ ਦੀ ਸਰਬਉੱਚ ਸ਼ਹਾਦਤ ਨੇ ਆਪ ਜੀ ਦੇ ਵਾਰਿਸ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਅੰਦਰ ਬਹਾਦਰੀ ਤੇ ਸੂਰਮਗਤੀ ਦੀ ਨਵੀਂ ਰੂਹ ਦੀ ਫੂਕ ਦਿੱਤੀ ਅਤੇ ਇਹੀ ਉਨ੍ਹਾਂ ਦਾ ਸਭ ਤੋਂ ਨਿਖੇੜਵਾਂ ਖਾਸਾ ਹੀ ਬਣ ਗਿਆ ।

ਸੰਪੂਰਨਤਾ-ਤੱਤਸਾਰ : ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜਿੱਥੇ ਵੀ ਗਏ ਆਪ ਜੀ ਦੇ ਪਿੱਛੇ ਚੱਲਣ ਹਿੱਤ ਇਕ ਵੱਡੀ ਖਲਕਤ ਉਨ੍ਹਾਂ ਮਗਰ ਉਨ੍ਹਾਂ ਦੀਆਂ ਪੈੜਾਂ ਮਾਪਦੀ ਹੋਈ ਉਨ੍ਹਾਂ ਦੇ ਚਰਨਾਂ ਉੱਪਰ ਆ ਡਿੱਗੀ। ਇਨ੍ਹਾਂ ਲੋਕਾਂ ਦੁਆਰਾ ਉੱਤਰ ਪ੍ਰਦੇਸ਼, ਬਿਹਾਰ, ਪੱਛਮੀ ਬੰਗਾਲ, ਝਾਰਖੰਡ, ਅਸਾਮ, ਓੜੀਸਾ, ਅਤੇ ਬੰਗਲਾ ਦੇਸ਼ (ਉਸ ਵਕਤ ਪੂਰਬੀ ਬੰਗਾਲ) ਸਿੱਖੀ ਦੀ ਮੁੱਖ-ਧਾਰਾ ਦੇ ਬੜੇ ਹੀ ਇਤਿਹਾਸਿਕ ਅਤੇ ਰੂਹਾਨੀ ਅੰਗ ਬਣ ਜਾਂਦੇ ਹਨ। ਉਹ ਤਿੰਨ ਸਦੀਆਂ ਤੋਂ ਵੀ ਉੱਪਰ ਸਮੇਂ ਤੋਂ ਇਹ ਸਾਰਾ ਵਕਤ ਮੁੱਖ ਸਿੱਖੀ ਧਾਰਾ ਤੋਂ ਭਾਵ ਕਿ ਅਕਾਲ ਤਖ਼ਤ ਤੋਂ ਦੂਰ-ਦਰਾਜ ਦੇ ਅਸਥਾਨਾਂ 'ਤੇ ਰਹੇ ਹੋ ਸਕਦੇ ਹਨ ਅਤੇ ਇਵੇਂ ਅਲੱਗ-ਅਲੱਗ ਤਕ ਵੀ ਰਹੇ ਹੋਣਗੇ ਜਦੋਂ ਕਿ ਇਸ ਦੇ ਨਾਲ ਹੀ ਉਨ੍ਹਾਂ ਨੇ ਇਕ ਅਲੱਗ ਹੀ ਸਮਾਜਿਕ ਆਲੇ-ਦਵਾਲੇ ਉੱਥੋਂ ਦੇ ਸਥਾਨਕ ਦੇ ਨਾਲ ਤਾਲ-ਮੇਲ ਕਰਦਿਆਂ ਆਪਣੇ ਵਿਲੱਖਣ (ਭਾਵ ਕਿ ਸਿੱਖੀ) ਸੱਭਿਆਚਾਰ ਨੂੰ ਸੰਭਾਲੀ ਰੱਖਿਆ ਹੈ। ਇਕ ਸਭ ਤੋਂ ਹੀ ਬਹੁਤੇ ਸਲੀਕੇ ਭਰੇ ਢੰਗ ਦੇ ਵਿਚ। ਅਸੀਂ ਖੁਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਚੌਥੀ ਸ਼ਤਾਬਦੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ੩੫੦ਵਾਂ ਪ੍ਰਕਾਸ਼ ਗੁਰਪੁਰਬ ਮਨਾ ਚੁੱਕੇ ਹਾਂ। ਪਹਿਲਾਂ ੫੦੦ਵੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਉਦਾਸੀ ਅਤੇ ਦੂਸਰੇ ਕ੍ਰਮ 'ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਪੂਰਬ ਵੱਲ ਦੀਆਂ ਪਵਿੱਤਰ ਯਾਤਰਾਵਾਂ ਦਾ ੩੫੦ਵਾਂ ਵਰ੍ਹਾਂ, ਇਹ ਦੋਨੋਂ ਅਵਸਰ ਸਾਡੀ ਸਾਨਾਮੱਤੀ ਪਰੰਪਰਾਈ

ਵਿਰਾਸਤ ਦੇ ਪ੍ਰਸੰਗਾਂ 'ਚ ਇਸ ਖਿੱਤੇ ਦੇ ਸਿੱਖਾਂ ਵਾਸਤੇ ਵੀ ਮਹੱਤਵਪੂਰਨ ਹਨ। ਸਾਨੂੰ ਦੂਰ-ਦਰਾਜ਼ ਰਹਿੰਦੇ ਆਪਣੇ ਇਨ੍ਹਾਂ ਭਰਾਵਾਂ ਨੂੰ ਇੱਕ ਭਾਈ ਵੀਰ ਹੋਣ ਵਾਲੇ ਪਿਆਰ ਭਰੀ ਗਲਵੱਕੜੀ ਪਾ ਕਰ ਕੇ ਮਿਲਣਾ ਚਾਹੀਦਾ ਹੈ ਅਤੇ ਸਾਰੇ ਸੰਭਵ ਢੰਗ-ਤਰੀਕਿਆਂ 'ਚ ਉਨ੍ਹਾਂ ਦੇ ਭਲੇ ਦੀ ਖਾਤਿਰ ਖੁਦ ਨੂੰ ਸਮਰਪਿਤ ਕਰ ਕੇ ਰੱਖ ਦੇਣ ਵਾਸਤੇ ਬੰਨ੍ਹ ਲੈਣਾ ਚਾਹੀਦਾ ਹੈ। ਪਟਨਾ ਸਾਹਿਬ ਨਾਲ ਤਾਂ ਸਾਰੇ ਢੰਗ ਤਰੀਕਿਆਂ ਨਾਲ ਹੀ ਰਾਬਤਾ ਹੋ ਜਾਣਾ ਚਾਹੀਦਾ ਹੈ, ਜੋ ਕਿ ਬਿਨਾਂ ਸ਼ੱਕ ਸਾਡੇ ਧਰਮ ਦੀ ਸਭ ਤੋਂ ਵੱਧ ਮਹੱਤਵਪੂਰ ਦੂਸਰੀ ਗੜ੍ਹੀ ਹੈ। ਉਲੇਖ ਅਧੀਨ ਆ ਚੁੱਕੇ ਰਾਜਾਂ ਅੰਦਰਲੇ ਵਿਭਿੰਨ ਇਤਿਹਾਸਿਕ ਮਹੱਤਵ ਵਾਲੇ ਗੁਰਦੁਆਰੇ ਹਨ ਅਤੇ ਬੰਗਲਾਦੇਸ਼ ਦੇ ਅੰਦਰ ਤਾਂ ਉਹ ਸ੍ਰੀ ਗੁਰੂ ਨਾਨਕ ਸਾਹਿਬ ਦੇ ਦੁਆਰਾ ਪੰਜ ਸੌ ਸਾਲ ਪਹਿਲਾਂ ਕੀਤੀ ਯਾਤਰਾ ਦੇ ਹਨ। ਉਹ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਉਨ੍ਹਾਂ ਦੀ ਉੱਥੇ ਪਾਵਨ ਮੌਜੂਦਗੀ ਹੋਣ ਦਾ ਸਦਕਾ ਉਹ ਬਾਅਦ 'ਚ ਫੇਰ ਦੋਬਾਰਾ ਸਾਜੇ ਨਿਵਾਜੇ ਗਏ ਹਨ। ਮੈਂ ਬਨਾਰਸ, ਨਿਜ਼ਾਮਾਬਾਦ, ਅਲਾਹਾਬਾਦ, ਉੱਤਰ ਪ੍ਰਦੇਸ਼ ਵਿਚਲੇ ਅਸਥਾਨਾਂ ਦਾ ਰਾਜਗਿਰ, ਸਸਾਰਾਮ, ਗਯਾ, ਕੇਡੀ, ਚੱਟੀ, ਲਕਸ਼ਮੀਪੁਰ ਮਹੇਸ਼ਵਰ (ਕਟਿਹਾਰ) ਅਤੇ ਹਲਾਲੀਆ (ਅਰਾਰੀਆ) ਬਿਹਾਰ, 'ਚ ਧੁਬੜੀ ਅਤੇ ਨਾਓਗਾਉਂ ਅਸਾਮ 'ਚ, ਢਾਕਾ, ਚਿਟਾਗੋਂਗ, ਰੋਂਗਪੁਰ, ਧਿਨਜਪੁਰ ਅਤੇ ਮਈਮੇਨ ਸਿੰਘ, ਬੰਗਲਾ ਦੇਸ਼ 'ਚ ਮਾਲਦਾ, ਕਲਕਤਾ, ਬਿਸ਼ਨਪੁਰ ਅਤੇ ਚੰਦ੍ਰਾਕੋਨਾ ਪੱਛਮੀ ਬੰਗਾਲ 'ਚ ਅਤੇ ਭਦਰਕ, ਕਟਕ ਅਤੇ ਪੁਰੀ ਉੜੀਸਾ ਵਿਚ।

ਧਾਰਮਿਕ ਦੀਵਾਨ ਲਗਾਉਣ ਵਾਸਤੇ ਕਈ ਅਸਥਾਨਾਂ ਪੁਰ ਗੁਰਦੁਆਰਾ ਸਾਹਿਬਾਨ ਦੇ ਭਵਨ ਸਥਾਪਿਤ ਕੀਤੇ ਜਾਣ ਦੀ ਆਵਸ਼ਕਤਾ ਹੈ। ਪੁਰਾਣੇ ਗੁਰਦੁਆਰੇ ਸਾਹਿਬਾਨ ਦੇ ਭਵਨ ਜੋ ਕਿ ਖਸਤਾ ਹਾਲਤ 'ਚ ਹਨ ਉਨ੍ਹਾਂ ਦੀ ਪੁਨਰ ਸਾਂਭ-ਸੰਭਾਲ ਅਤੇ ਮੁਰੰਮਤ ਕਰ ਕੇ ਸੁਰੱਖਿਅਤ ਕੀਤੇ ਜਾਣ ਦੀ ਵਿਵਸਥਾ ਕੀਤੀ ਜਾਣੀ ਹੈ। ਅੰਤ੍ਰੀਵ ਮਨੋਰਥ ਸਿੱਖ ਭਾਈਚਾਰੇ ਨੂੰ ਉਨ੍ਹਾਂ ਗੁਰਦੁਆਰਾ ਸਾਹਿਬਾਨ ਦੇ ਇਤਿਹਾਸਿਕ ਸੰਬੰਧ ਤੋਂ ਜਾਣੂ ਸੁਚੇਤ ਕਰਾਉਣ ਦੀ ਜ਼ਰੂਰਤਮੰਦੀ ਹੈ। ਇਤਿਹਾਸਿਕ ਸਿੱਖ ਧਰਮ ਦੇ ਵਿਕਾਸ ਵਾਸਤੇ ਬਿਹਾਰ ਵਿਚ ਇਕ ਵੱਡੀ ਆਸ-ਉਮੀਦ ਹੈ ਅਤੇ ਇਸ ਦੇ ਨਾਲ ਹੀ ਪੂਰਬੀ ਭਾਰਤ ਦੇ ਹੋਰ ਦੂਸਰੇ ਅਸਥਾਨਾਂ ਦੇ ਵਿਕਾਸ ਲਈ ਵੀ ਆਸ ਹੈ। ■

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਾ ਮਨੋਰਥ

*-ਸ. ਚਰਨਪ੍ਰੀਤ ਸਿੰਘ**

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸਮੁੱਚੀ ਬਾਣੀ ਵਿਚ ਇਕ ਇਲਾਹੀ ਅਵਾਜ਼ ਹੈ ਜਿਸ ਵਿੱਚੋਂ ਮਨੁੱਖਤਾ, ਭਾਈਚਾਰਾ, ਗਿਆਨ ਤੇ ਵੈਰਾਗ ਦਾ ਸੁਨੇਹਾ ਮਿਲਦਾ ਹੈ। ਆਪ ਜੀ ਦੀ ਬਾਣੀ ਵਿੱਚੋਂ— *ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ* ਦੇ ਗਿਆਨੀ ਜੀਵਨ ਪੱਧਰ ਨੂੰ ਸਤਿਕਾਰਿਆ ਗਿਆ ਹੈ— '*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ* ਦਾ ਮੁਕਤੀ ਮਾਰਗ ਦਰਸਾਇਆ ਗਿਆ ਹੈ। ਪਰਮਾਤਮਾ ਦੇ ਭਾਣੇ ਵਿਚ ਰਹਿਣ ਦੀ ਗੱਲ ਕਹੀ ਗਈ ਹੈ। ਆਪ ਜੀ ਦੀ ਬਾਣੀ ਨੂੰ ਹੇਠ ਲਿਖੇ ਅਨੁਸਾਰ ਸਮਝਿਆ ਜਾ ਸਕਦਾ ਹੈ :

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੩)*

ਗੁਰੂ ਸਾਹਿਬ ਨੇ ਇਨਸਾਨ ਨੂੰ ਦੁਰਾਚਾਰ ਛੱਡ ਕੇ ਸਦਾਚਾਰ ਧਾਰਨ ਕਰਨ 'ਤੇ ਜ਼ੋਰ ਦਿੱਤਾ। ਇਨਸਾਨ ਸਾਰੀ ਉਮਰ ਜਿਨ੍ਹਾਂ ਚੀਜ਼ਾਂ ਪਿੱਛੇ ਭਟਕਦਾ ਰਹਿੰਦਾ ਹੈ, ਜਿਹੜੀਆਂ ਵਸਤੂਆਂ ਜ਼ਿੰਦਗੀ ਦੇ ਅੰਤਲੇ ਸਮੇਂ ਅਤੇ ਦੁੱਖ ਵਿਚ ਉਸ ਦਾ ਸਾਥ ਨਹੀਂ ਦਿੰਦੀਆਂ ਅਤੇ ਰਿਸ਼ਤੇ-ਨਾਤੇ, ਮਿੱਤਰ, ਇਸਤਰੀ ਆਦਿ ਜਿਨ੍ਹਾਂ ਨੂੰ ਅਸੀਂ ਆਪਣਾ ਸਮਝਦੇ ਹਾਂ ਸਰੀਰ ਦੇ ਨਾਸ਼ ਹੋਣ ਮਗਰੋ ਇਹ ਵੀ ਸਾਡੇ ਨਾਲ ਨਹੀਂ ਨਿੱਭਦੀਆਂ। ਅਖੀਰ ਵਿਚ ਸਭ ਦਾ ਸਾਥ ਟੁੱਟ ਜਾਣਾ ਹੈ। ਜਿਸ ਦੀ ਬੁਨਿਆਦ ਹੀ ਨਿੱਜ ਸੁਖ ਹੋਵੇ ਉਹ ਸਰੀਰ ਉਪਰੰਤ ਜਲਦੀ ਹੀ ਆਪਣਾ ਸਾਥ ਛੱਡ ਜਾਂਦੇ ਹਨ :

*-ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ॥*
*ਇਨ ਮੈਂ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੦)*

*-ਇਹ ਜਗਿ ਮੀਤੁ ਨ ਦੇਖਿਓ ਕੋਈ ॥*
*ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ ॥੧॥ਰਹਾਉ॥*
*ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥*

**ਅਸਿਸਟੈਂਟ ਪ੍ਰੋਫ਼ੈਸਰ ਤੇ ਮੁਖੀ, ਪੰਜਾਬੀ ਵਿਭਾਗ, ਸ਼ਾਂਤੀ ਤਾਰਾ ਗਰਲਜ਼ ਕਾਲਜ, ਅਹਿਮਦਗੜ੍ਹ-੧੪੮੦੨੧ (ਸੰਗਰੂਰ); ਮੋ. ੦੮੫੯੧੯੨੧੪੬੧*

*ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੩)*

ਇਸ ਤਰ੍ਹਾਂ ਗੁਰੂ ਸਾਹਿਬ ਤਨ, ਧਨ, ਸੰਪਤੀ ਤੇ ਰਿਸ਼ਤੇਦਾਰੀਆਂ ਦੀ ਅਸਲੀਅਤ ਪ੍ਰਤੱਖ ਕਰ ਕੇ ਸਾਡੇ ਸਾਹਮਣੇ ਲਿਆਉਂਦੇ ਹਨ ਪਰ ਉਹ ਇਨ੍ਹਾਂ ਦੀ ਅਸਥਿਰਤਾ ਤੇ ਨਾਸ਼ਮਾਨਤਾ ਨੂੰ ਮੁੱਖ ਰੱਖਦਿਆਂ ਇਨ੍ਹਾਂ ਦੇ ਤਿਆਗ ਲਈ ਨਹੀਂ ਕਹਿੰਦੇ। ਉਹ ਪਰਮਾਤਮਾ ਦੀ ਪ੍ਰਾਪਤੀ ਲਈ ਜੰਗਲਾਂ, ਪਹਾੜਾਂ 'ਤੇ ਜਾਣ ਵਾਲੇ ਅਤੇ ਵੱਖ-ਵੱਖ ਕਰਮ-ਕਾਂਡਾਂ ਦੁਆਰਾ ਸਰੀਰ ਨੂੰ ਕਸ਼ਟ ਦੇਣ ਵਾਲੇ ਤਿਆਗੀਆਂ ਨੂੰ ਰੋਕਦਿਆਂ ਸਮਝਾਉਂਦੇ ਹਨ ਕਿ ਲੋੜ ਮਾਨਵ ਸੰਸਾਰ ਲਈ ਪਦਾਰਥਾਂ ਤੇ ਰਿਸ਼ਤੇਦਾਰੀਆਂ ਦੇ ਤਿਆਗ ਦੀ ਨਹੀਂ ਸਗੋਂ ਇਨ੍ਹਾਂ ਚੀਜ਼ਾਂ ਦੀ ਪਕੜ ਤੋਂ ਉੱਪਰ ਉੱਠ ਕੇ ਸਰਬ-ਨਿਵਾਸੀ; ਜੋ ਸਾਡੇ ਅੰਦਰ ਵੱਸ ਰਿਹਾ ਹੈ, ਦੀ ਪਛਾਣ ਕਰਨ ਦੀ ਹੈ। ਲੋੜ ਸੰਸਾਰਕ ਪਦਾਰਥਾਂ ਅਤੇ ਵਿਸ਼ੇ-ਵਿਕਾਰਾਂ ਦੇ ਤਿਆਗ ਦੀ ਹੈ। ਇਸ ਲਈ ਝੂਠ ਨਿੰਦਿਆ, ਹੰਕਾਰ, ਮੋਹ, ਕਾਮ, ਕ੍ਰੋਧ, ਲੋਭ ਆਦਿ ਬੁਰਾਈਆਂ ਦਾ ਤਿਆਗ ਕਰਨਾ ਹੋਵੇਗਾ ਤਾਂ ਹੀ ਉਸ ਪਰਮਾਤਮਾ ਦੀ ਸ਼ਰਨ ਪ੍ਰਾਪਤ ਹੋਵੇਗੀ:

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥੧॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੮੪)*

ਗੁਰੂ ਸਾਹਿਬ ਅਨੁਸਾਰ ਇਸ ਜਗਤ 'ਤੇ ਸਭ ਤੋਂ ਵਚਿੱਤਰ ਅਤੇ ਮਹੱਤਵਪੂਰਨ ਰਚਨਾ ਮਨੁੱਖ ਦੀ ਹੈ ਜੋ ਧਰਤੀ ਦਾ ਸਰਦਾਰ ਹੈ ਅਤੇ ਬਾਕੀ ਦੀਆਂ ਸਾਰੀਆਂ ਜੂਨੀਆਂ ਉਸ ਤੋਂ ਹੇਠਾਂ ਹਨ ਇਹ ਜੀਵਨ ਅਨੇਕ ਜੂਨਾਂ ਦੇ ਗੇੜ ਕੱਟਦਿਆਂ, ਕਸ਼ਟ ਸਹਿੰਦਿਆਂ ਪਰਮਾਤਮਾ ਦੀ ਮਿਹਰ ਸਦਕਾ ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ ਤਾਂ ਕਿ ਇਨਸਾਨ ਪਰਮਾਤਮਾ ਨਾਲ ਇੱਕ-ਮਿੱਕ ਹੋ ਕੇ ਚੰਗੇ ਕਰਮ ਕਰਦਿਆਂ ਹੋਇਆਂ ਆਪਣੇ ਪਰਲੋਕ ਨੂੰ ਵੀ ਚੰਗਾ ਬਣਾ ਸਕੇ:

*ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥*
*ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੧)*

ਸ੍ਰੀ ਗੁਰੂ ਤੇਗ ਬਹਾਦਰ ਜੀ ਬਹੁਤ ਹੀ ਗੰਭੀਰ, ਸਹਿਣਸ਼ੀਲ, ਹਮਦਰਦ, ਦਯਾਵਾਨ ਅਤੇ ਸੂਰਬੀਰ ਸੁਭਾਅ ਦੇ ਸੁਆਮੀ ਸਨ। ਆਪ ਜੀ ਦੀ ਸਮੁੱਚੀ ਬਾਣੀ ਵਿੱਚੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਆਪ ਨੇ ਮਨੁੱਖ ਨੂੰ ਦੁੱਖਾਂ, ਬੰਧਨਾਂ, ਪਖੰਡਾਂ ਅਤੇ ਕਲੇਸ਼ਾਂ ਤੋਂ ਛੁਡਾ ਕੇ ਆਪਣੇ ਕਰਤੱਵ ਦਾ ਪਾਲਣ ਇਮਾਨਦਾਰੀ ਨਾਲ ਕਰਨ ਦਾ

ਉਪਦੇਸ਼ ਦਿੱਤਾ ਹੈ। ਉਨ੍ਹਾਂ ਅਨੁਸਾਰ ਹੰਕਾਰ ਵੱਸ ਆਇਆ ਹੋਇਆ ਮਨੁੱਖ ਉਸਤਤ, ਨਿੰਦਿਆ ਅਤੇ ਹੋਰ ਪਦਾਰਥਕ ਪ੍ਰਾਪਤੀਆਂ ਦੇ ਚੱਕਰਾਂ ਵਿੱਚ ਹਮੇਸ਼ਾਂ ਫਸਿਆ ਰਹਿੰਦਾ ਹੈ। ਦੂਜਿਆਂ ਦੀ ਉਸਤਤ ਕਰਦਿਆਂ ਅਤੇ ਦੂਜਿਆਂ ਤੋਂ ਆਪਣੀ ਉਸਤਤ ਸੁਣ ਕੇ ਦੋਨਾਂ ਹੀ ਹਾਲਤਾਂ ਵਿਚ ਖੁਸ਼ ਹੁੰਦਾ ਰਹਿੰਦਾ ਹੈ ਪਰ ਦੋਨਾਂ ਹਾਲਤਾਂ ਵਿਚ ਉਹ ਜ਼ਿੰਦਗੀ ਦੀ ਅਸਲੀਅਤ ਤੋਂ ਦੂਰ ਹੁੰਦਾ ਰਹਿੰਦਾ ਹੈ ਤੇ ਨਿੰਦਿਆ ਦੇ ਚੱਕਰ ਵਿਚ ਪੈ ਕੇ ਆਪਣੇ ਅਸਲ ਮਨੋਰਥ ਤੋਂ ਭਟਕ ਜਾਂਦਾ ਹੈ। ਗੁਰੂ ਸਾਹਿਬ ਜੀਵ ਨੂੰ ਉਸਤਤ ਅਤੇ ਨਿੰਦਿਆ ਦੋਹਾਂ ਤੋਂ ਪਰਹੇਜ਼ ਕਰਨ ਲਈ ਕਹਿੰਦੇ ਹਨ:

*-ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥*

*(ਸ੍ਰੀ ਗੁਰੂ ਗ੍ਰੰਥ ਸਹਿਬ, ੧੪੨੬-੨੭)*

*-ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

ਗੁਰੂ ਸਾਹਿਬ ਅਨੁਸਾਰ ਸੁੱਖ-ਦੁੱਖ, ਖੁਸ਼ੀ-ਗ਼ਮੀ, ਗਰੀਬੀ-ਅਮੀਰੀ, ਲੋਭ ਲਾਲਚ ਆਦਿ ਵਿਰੋਧੀ ਵਿਚਾਰ ਮਨੁੱਖ ਦੀ ਉੱਨਤੀ ਨਹੀਂ ਹੋਣ ਦਿੰਦੇ। ਜਦ ਖੁਸ਼ੀ ਅਤੇ ਸੁੱਖ ਦੀਆਂ ਘੜੀਆਂ ਜ਼ਿੰਦਗੀ ਵਿਚ ਆ ਜਾਂਦੀਆਂ ਹਨ ਤਾਂ ਇਨਸਾਨ ਆਪਣੇ ਆਪ ਨੂੰ ਭੁੱਲ ਜਾਂਦਾ ਹੈ। ਗਮ ਅਤੇ ਦੁੱਖ ਵਿਚ ਹਿੰਮਤ ਛੱਡ ਬੈਠਦਾ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਸੁੱਖ-ਦੁੱਖ, ਖੁਸ਼ੀ-ਗਮੀ ਤੇ ਗਰੀਬੀ ਅਮੀਰੀ ਦੇ ਵਿਚਾਰਾਂ ਜਾਂ ਇਨ੍ਹਾਂ ਦੀ ਪ੍ਰਾਪਤੀ ਵੱਲ ਧਿਆਨ ਨਹੀਂ ਦੇਣਾ ਚਾਹੀਦਾ, ਸਗੋਂ ਇਨਸਾਨ ਨੂੰ ਜ਼ਿੰਦਗੀ ਵਿਚ ਆਪਣੇ ਕਰਤੱਵਾਂ ਦਾ ਇਮਾਨਦਾਰੀ ਨਾਲ ਪਾਲਣ ਕਰਦੇ ਹੋਏ ਸੁੱਖ ਅਤੇ ਦੁੱਖ ਦੋਨਾਂ ਸਥਿਤੀਆਂ ਵਿਚ ਉਸ ਪਰਮਾਤਮਾ ਨੂੰ ਯਾਦ ਰੱਖਦੇ ਹੋਏ ਪਰਮਾਤਮਾ ਦੀ ਨੇੜਤਾ ਪ੍ਰਾਪਤ ਕਰਨੀ ਚਾਹੀਦੀ ਹੈ :

*ਜਿਹਿ ਜਿਹਿ ਹਰਿ ਕੋ ਨਾਮੁ ਸਮ੍ਾਰਿ॥ ਤੇ ਭਵ ਸਾਗਰ ਉਤਰੇ ਪਾਰਿ॥੨॥*
*ਜਨ ਨਾਨਕ ਹਰਿ ਕੀ ਸਰਨਾਇ॥ ਦੀਜੈ ਨਾਮੁ ਰਹੈ ਗੁਨ ਗਾਇ॥੩॥੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੮੬)*

ਸਤਿਗੁਰੂ ਜੀ ਮਨੁੱਖ ਨੂੰ ਆਪਣੇ ਕਰਤੱਵਾਂ ਦੀ ਪਾਲਣਾ ਕਰਨ ਦਾ ਉਪਦੇਸ਼ ਦਿੰਦੇ ਹਨ ਅਤੇ ਯਾਦ ਕਰਾਉਂਦੇ ਹਨ ਕਿ ਇਨਸਾਨ ਨੇ ਸਦਾ ਇਸ ਧਰਤੀ ਉੱਤੇ ਜੀਉਂਦੇ ਨਹੀਂ ਰਹਿਣਾ ਤੇ ਦਿੱਸਦਾ ਸੰਸਾਰ ਵੀ ਸਦਾ ਲਈ ਨਹੀਂ ਰਹਿਣਾ। ਇਸ ਜਗ ਦੀ ਸੁੰਦਰਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਪਰ ਜਦੋਂ ਇਨਸਾਨ ਦਾ ਇਸ ਧਰਤੀ ਉੱਤੇ ਆਉਣ ਦਾ ਮਨੋਰਥ ਹੀ ਉਸ ਪਰਮਾਤਮਾ ਦੀ ਬਖ਼ਸ਼ਿਸ਼ ਅਤੇ ਨਜ਼ਦੀਕੀ ਹੈ ਤਾਂ ਫਿਰ ਇਨਸਾਨ ਨੂੰ ਇਸ ਫਾਨੀ ਦੁਨੀਆ ਨਾਲ ਮੋਹ ਨਹੀਂ ਪਾਉਣਾ ਚਾਹੀਦਾ ਤਾਂ ਹੀ ਪਰਮਾਤਮਾ ਦੀ

ਕਿਰਪਾ ਸਦਕਾ ਜੀਵ ਦੇ ਜਨਮਾਂ-ਜਨਮਾਤਰਾਂ ਦੇ ਦੁੱਖ ਦੂਰ ਹੋ ਸਕਦੇ ਹਨ :

*ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥*
*ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੯੬)*

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਨੇ ਜੀਵ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ। ਝੂਠੇ ਸਰੀਰ, ਜਿਸ ਨੂੰ ਇਨਸਾਨ ਸੱਚਾ ਮੰਨਦਾ ਹੈ ਉਹ ਸਰੀਰ ਸਦਾ ਨਹੀਂ ਰਹਿਣਾ ਇਸ ਲਈ ਇਸ ਦੇ ਪਾਲਣ-ਪੋਸ਼ਣ ਵਿਚ ਹੀ ਹਰ ਵੇਲੇ ਨਹੀਂ ਲੱਗੇ ਰਹਿਣਾ ਚਾਹੀਦਾ ਸਗੋਂ ਸਰੀਰ ਨਾਲ ਸੰਬੰਧਿਤ ਮਾਨਸਿਕ ਰੋਗਾਂ ਨੂੰ ਪਰਮਾਤਮਾ ਦੇ ਨਾਮ ਸਿਮਰਨ ਦੁਆਰਾ ਦੂਰ ਕਰਨਾ ਚਾਹੀਦਾ ਹੈ:

*ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥*
*ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥੧॥*
*ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥*
*ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥੨॥੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

ਇਨਸਾਨ ਹਮੇਸ਼ਾਂ ਧਨ-ਦੌਲਤ ਕਮਾਉਣ ਵਿਚ ਲੱਗਾ ਰਹਿੰਦਾ ਹੈ ਇਨ੍ਹਾਂ ਦੀ ਪ੍ਰਾਪਤੀ ਲਈ ਅਨੇਕਾਂ ਫਰੇਬ ਕਰਦਾ ਹੈ, ਪੁੱਤਰ, ਧੀਆਂ, ਇਸਤਰੀ ਅਤੇ ਹੋਰ ਰਿਸ਼ਤੇਦਾਰਾਂ ਲਈ ਉਹ ਕਈ ਪਾਪ ਕਮਾਉਂਦਾ ਹੈ, ਗੁਰੂ ਸਾਹਿਬ ਇਨਸਾਨ ਨੂੰ ਮਾਇਆ ਤੋਂ ਦੂਰ ਹੋ ਕੇ ਉਸ ਪਰਮਾਤਮਾ ਦਾ ਨਾਮ ਸਿਮਰਨ ਕਰਨ ਦੀ ਪ੍ਰੇਰਨਾ ਦਿੰਦੇ ਹਨ:

*ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ ॥*
*ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬)*

ਸਿਮਰਨ ਤੋਂ ਬਿਨਾਂ ਜੀਵ ਹਮੇਸ਼ਾਂ ਵਿਸ਼ੇ-ਵਿਕਾਰਾਂ ਵਿਚ ਗ਼ਲਤਾਨ ਹੋ ਕੇ ਭਟਕਦਾ ਰਹਿੰਦਾ ਹੈ, ਸੰਸਿਆ ਤੋਂ ਮੁਕਤ ਨਾ ਹੋਣ ਕਾਰਨ ਉਹ ਵੱਖ-ਵੱਖ ਤਰ੍ਹਾਂ ਦੇ ਦੁੱਖ ਭੋਗਦਾ ਰਹਿੰਦਾ ਹੈ। ਨਾਮ ਸਿਮਰਨ ਤੋਂ ਬਿਨਾਂ ਮਨੁੱਖ ਦੇ ਸਾਰੇ ਕਾਰਜ ਹੀ ਨਿਸਫਲ ਹੋ ਜਾਂਦੇ ਹਨ, ਕੋਈ ਵੀ ਗੁਣ ਪ੍ਰਾਪਤ ਨਹੀਂ ਹੁੰਦਾ ਅਤੇ ਮਨੁੱਖ ਦਾ ਸਮੁੱਚਾ ਜੀਵਨ ਹੀ ਵਿਅਰਥ ਚਲਾ ਜਾਂਦਾ ਹੈ। ਆਵਾਗਵਨ ਦੇ ਚੱਕਰ ਵਿਚ ਪਿਆ ਮਨੁੱਖ ਦੁੱਖ ਭੋਗਦਾ ਰਹਿੰਦਾ ਹੈ, ਮਨ ਦੀ ਭਟਕਣਾ ਮਿਟਦੀ ਨਹੀਂ ਅਤੇ ਉਹ ਦਰ-ਦਰ ਭਟਕਦਾ ਫਿਰਦਾ ਹੈ। ਪਰਮਾਤਮਾ ਦਾ ਨਾਮ ਸਿਮਰਨ ਕਰ ਕੇ ਕਈ ਹਸਤੀਆਂ (ਗਨਿਕਾ, ਧਰੂਅ ਭਗਤ, ਅਜਾਮਲ ਅਤੇ ਦ੍ਰੋਪਦੀ ਆਦਿ) ਵੀ ਬੰਧਨ-ਮੁਕਤ ਹੋਈਆਂ ਹਨ, ਉਸ ਦਾ ਸਿਮਰਨ ਅਤੇ ਉਸ ਪਰਮਾਤਮਾ ਦੀ ਸ਼ਰਨ ਹੀ ਇਨਸਾਨ ਦਾ ਲਕਸ਼ ਹੈ:

*ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥ਰਹਾਉ॥*

*ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥. . .*
*ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥. . .*
*ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੨)*

ਇਸ ਤਰ੍ਹਾਂ ਗੁਰੂ ਸਾਹਿਬ ਬਾਰ-ਬਾਰ ਮਨੁੱਖ ਨੂੰ ਪਦਾਰਥਾਂ ਮਗਰ ਲੱਗ ਕੇ ਜੀਵਨ ਦੇ ਅਸਲ ਮਾਰਗ ਤੋਂ ਭਟਕਣ ਦੀਆਂ ਸੰਭਾਵਨਾਵਾਂ ਤੋਂ ਸੁਚੇਤ ਕਰਾਉਂਦੇ ਹਨ ਅਤੇ ਉਸ ਨੂੰ ਨੈਤਿਕ ਪੱਖ ਤੋਂ ਚੰਗੇਰਾ ਮਨੁੱਖ ਬਣਾ ਕੇ ਚੰਗਾ ਜੀਵਨ ਬਤੀਤ ਕਰਨ ਦੀ ਪ੍ਰੇਰਨਾ ਦਿੰਦੇ ਹਨ। ਉਹ ਨਾ ਕਿਸੇ ਨੂੰ ਭੈਅ ਦੇਣ ਅਤੇ ਨਾ ਹੀ ਕਿਸੇ ਦਾ ਭੈਅ ਮੰਨਣ ਦੀ ਤਾਕੀਦ ਕਰਦੇ ਹਨ :

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਵਿਚ ਸ਼ਾਮਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਾ ਆਪਣੀਆਂ ਸਿੱਖਿਆਵਾਂ ਤੇ ਮਹਾਨਤਾਵਾਂ ਸਦਕਾ ਗੁਰਮਤਿ ਅੰਦਰ ਵਿਸ਼ੇਸ਼ ਤੇ ਮਹੱਤਵਪੂਰਨ ਸਥਾਨ ਹੈ। ਉਨ੍ਹਾਂ ਦੇ ਉਪਦੇਸ਼ਾਂ ਦੀ ਅੱਜ ਦੇ ਜੀਵਨ ਵਿਚ ਵੀ ਉਤਨੀ ਹੀ ਸਾਰਥਕਤਾ ਹੈ ਜਿੰਨੀ ਕਿ ਪਹਿਲਾਂ ਸੀ। ਅਜੋਕੇ ਪਦਾਰਥਵਾਦੀ ਯੁੱਗ ਵਿਚ ਜਿੰਨਾ ਭ੍ਰਿਸ਼ਟਾਚਾਰ ਅਤੇ ਗਿਰਾਵਟ ਆ ਚੁੱਕੀ ਹੈ ਉਸ ਦਾ ਪ੍ਰਮੁੱਖ ਕਾਰਨ ਨੈਤਿਕ ਕਦਰਾਂ-ਕੀਮਤਾਂ ਦੀ ਘਾਟ ਹੈ। ਗੁਰੂ ਸਾਹਿਬ ਦੇ ਉਪਦੇਸ਼ ਕੇਵਲ ਇਕ ਜਾਤੀ, ਧਰਮ ਜਾ ਕੇਵਲ ਸਿੱਖੀ ਲਈ ਨਹੀਂ, ਸਗੋਂ ਸਮੁੱਚੀ ਲੋਕਾਈ ਲਈ ਹਨ। ਉਨ੍ਹਾਂ ਦੇ ਵਿਚਾਰਾਂ ਦੀ ਮਹੱਤਤਾ ਪਹਿਲਾਂ ਵੀ ਸੀ, ਅੱਜ ਵੀ ਹੈ ਤੇ ਜਦੋਂ ਤਕ ਇਸ ਧਰਤੀ ਉੱਤੇ ਜੀਵ ਦੀ ਹੋਂਦ ਹੈ ਉਦੋਂ ਤਕ ਸਦੀਵੀ ਇਨ੍ਹਾਂ ਵਿਚਾਰਾਂ ਦੀ ਸਾਰਥਿਕਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

ਸਹਾਇਕ ਪੁਸਤਕਾਂ :


੧. ਤਾਰਨ ਸਿੰਘ, *ਗੁਰੂ ਤੇਗ ਬਹਾਦਰ : ਜੀਵਨ ਤੇ ਸ਼ਹਾਦਤ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

੨. *ਨਾਨਕ ਪ੍ਰਕਾਸ਼ ਪਤ੍ਰਿਕਾ, ਸ੍ਰੀ* ਗੁਰੂ ਤੇਗ ਬਹਾਦਰ ਸ਼ਹੀਦੀ ਵਿਸ਼ੇਸ਼ ਅੰਕ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

੩. ਪੂਰਨ ਸਿੰਘ, *ਦਸ ਗੁਰੂ ਦਰਸ਼ਨ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

੪. ਗੁਰਬਚਨ ਸਿੰਘ ਨਈਅਰ *ਸਿੱਖ ਧਰਮ-ਪਵਿੱਤਰ ਰਚਨਾਵਾਂ ਅਤੇ ਰਚਨਾਕਾਰ,* (ਅਨੁਵਾਦਕ) ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

੫. ਐਮ.ਏ.ਮੈਕਾਲਿਫ, *ਲਾਈਫ ਆਫ ਗੁਰੂ ਤੇਗ ਬਹਾਦਰ*

੬. *ਪਰਖ,* ਗੁਰੂ ਤੇਗ ਬਹਾਦਰ ਸਿਮਰਤੀ ਅੰਕ, ਭਾਗ ਪਹਿਲਾ, ਡਾ. ਸੁਰਿੰਦਰ ਸਿੰਘ (ਕੋਹਲੀ), ਪੰਜਾਬ

ਯੂਨੀਵਰਸਿਟੀ, ਚੰਡੀਗੜ, ੧੯੭੫ (ਅੰਕ-।)

੭. ਹਰਬੰਸ ਸਿੰਘ, *ਗੁਰੂ ਤੇਗ ਬਹਾਦਰ*, ਨਵੀਂ ਦਿੱਲੀ, ੧੯੮੨.

੮. ਡਾ. ਬਲਬੀਰ ਸਿੰਘ ਦਿਲ, *ਗੁਰੂ ਤੇਗ ਬਹਾਦਰ ਜੀ ਜੀਵਨ ਤੇ ਰਚਨਾ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

੯. ਡਾ. ਸਰਬਜਿੰਦਰ ਸਿੰਘ, *ਨਾਨਕ ਪ੍ਰਕਾਸ਼ ਪਤ੍ਰਿਕਾ-ਵਿਸ਼ੇਸ਼ ਧਰਮ ਬਾਣੀ*, ਵਿਸ਼ੇਸ਼ ਅੰਕ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

੧੦. ਡਾ. ਰਤਨ ਸਿੰਘ ਜੱਗੀ, *ਗੁਰੂ ਗ੍ਰੰਥ ਸਾਹਿਬ ਪਰਿਚਯ*, ਨਵੀਂ ਦਿੱਲੀ, ੧੯੯੧.

੧੧. ਡਾ. ਰਤਨ ਸਿੰਘ ਜੱਗੀ ਅਤੇ ਡਾ. ਗੁਰਸ਼ਰਨ ਕੌਰ ਜੱਗੀ, *ਗੁਰੂ ਤੇਗ ਬਹਾਦਰ ਬਾਣੀ ਵਿਸ਼ਲੇਸ਼ਣ*, ਗੁਰਮਤਿ ਪ੍ਰਕਾਸ਼ਨ, ਅਰਬਨ ਅਸਟੇਟ, ਪਟਿਆਲਾ।

੧੨. ਡਾ. ਤ੍ਰਿਲੋਚਨ ਸਿੰਘ, *ਸੰਖੇਪ ਜੀਵਨ ਗੁਰੂ ਤੇਗ ਬਹਾਦਰ ਜੀ*, ਨਵਯੁੱਗ ਪ੍ਰੈਸ, ਚਾਂਦਨੀ ਚੌਂਕ, ਦਿੱਲੀ।

੧੩. ਡਾ. ਬਲਬੀਰ ਸਿੰਘ ਸਾਹਿਤ ਕੇਦਰ, *ਪੰਚਬਟੀ ਸੰਦੇਸ਼*, ਗੁਰੂ ਤੇਗ ਬਹਾਦਰ ਜੀ ਵਿਸ਼ੇਸ਼ ਅੰਕ, ਦੇਹਰਾਦੂਨ।

■

## ਪਿੰਡ ਇੱਬਣ ਕਲਾਂ ਵਿਖੇ ਅੰਮ੍ਰਿਤ-ਸੰਚਾਰ

ਭਾਈ ਤਰਸੇਮ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਬਾਬਾ ਜੀਵਨ ਸਿੰਘ ਜੀ, ਪਿੰਡ ਇੱਬਣ ਕਲਾਂ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨੫ ਜੁਲਾਈ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੩੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਲੋਕਾਂ ਵਿਚ ਮੌਤ ਦਾ ਸੰਕਲਪ

*-ਡਾ. ਗੁਰਪ੍ਰੀਤ ਸਿੰਘ**

ਮੌਤ ਇਕ ਸਰਬ-ਵਿਆਪਕ ਸਚਾਈ ਹੈ ਜੋ ਸੰਸਾਰ ਵਿਚ ਹਰ ਇਕ ਨਾਲ ਵਾਪਰਦੀ ਹੈ। ਮੌਤ ਕੇਵਲ ਇਨਸਾਨ ਲਈ ਨਹੀਂ ਸਗੋਂ ਸਾਰੇ ਜੀਵ-ਜੰਤੂ ਵੀ ਇਸ ਦੀ ਲਪੇਟ ਵਿਚ ਹਨ:

*ਦ੍ਰਿਸਟਿਮਾਨ ਹੈ ਸਗਲ ਮਿਥੇਨਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੮੩)*

ਮਨੁੱਖ ਨੇ ਸਿਰਫ ਚਾਰ ਗੱਲਾਂ— ਖਾਣਾ, ਪੀਣਾ, ਹੱਸਣਾ ਅਤੇ ਸੌਣਾ ਹੀ ਯਾਦ ਰੱਖਿਆ ਹੈ। ਪਰਮਾਤਮਾ ਅਤੇ ਮੌਤ ਨੂੰ ਮਨੁੱਖ ਨੇ ਭੁਲਾ ਛੱਡਿਆ ਹੈ:

*ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੫੪)*

ਸੁਆਸਾਂ ਦੇ ਅੰਦਰ ਜਾਣ ਅਤੇ ਬਾਹਰ ਆਉਣ ਦੀ ਨਿਰੰਤਰ ਕਿਰਿਆ ਪ੍ਰਣਾਲੀ ਦਾ ਨਾਂ ਜੀਵਨ ਹੈ। ਜਦੋਂ ਬਾਹਰ ਆਇਆ ਸਾਹ ਮੁੜ ਅੰਦਰ ਨਾ ਜਾਏ ਤਾਂ ਇਹ ਹਾਲਤ ਮੌਤ ਦੀ ਪ੍ਰਤੀਕ ਹੈ।[੧] ਯੂਨਾਨੀ ਫ਼ਲਸਫ਼ੇ ਵਿਚ ਮੌਤ ਦੇ ਚਿੰਤਨ ਨੂੰ ਸਿਆਣਪ ਦਾ ਮੁੱਢ ਕਿਹਾ ਗਿਆ ਹੈ। ਇਹ ਚਿੰਤਨ ਹੰਕਾਰ ਦੇ ਘੋੜੇ ਉੱਤੇ ਚੜੇ ਮਨੁੱਖ ਨੂੰ ਥੱਲੇ ਲਾਹੁੰਦਾ ਹੈ। ਮੌਤ ਨੂੰ ਇਕ ਮਹਾਨ ਪੱਧਰਕਾਰੀ ਸ਼ਕਤੀ (Death the great leveller) ਕਹਿਣ ਦਾ ਅਰਥ ਭੀ ਇਹੋ ਹੈ।[੨] ਸਿੱਖ ਧਰਮ ਅੰਦਰ ਮੌਤ ਨੂੰ ਅਕਾਲ ਪੁਰਖ ਦੁਆਰਾ ਬਣੀ ਖੇਡ ਅਤੇ ਜੀਵਨ ਨੂੰ ਚੰਗੇ ਕਰਮ ਕਰਨ ਵਾਲੀ ਖੇਤੀ ਕਿਹਾ ਹੈ:

*ਧਰਮ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੧੮)*

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ੫੭ ਸਲੋਕ ਦਰਜ ਹਨ। ਇਨ੍ਹਾਂ ਸਲੋਕਾਂ ਅੰਦਰ ਜਿੱਥੇ ਅਨੇਕ ਪ੍ਰਵਚਨ ਮੌਜੂਦ ਹਨ, ਉੱਥੇ ਹੀ ਮੌਤ ਦੇ ਵਿਸ਼ੇ ਬਾਰੇ ਬਹੁਤ ਸਾਰੇ ਹਵਾਲੇ ਪ੍ਰਾਪਤ ਹੁੰਦੇ ਹਨ। ਹਥਲੇ ਲੇਖ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਲੋਕਾਂ ਅੰਦਰ ਦਰਸਾਏ ਮੌਤ ਦੇ ਸੰਕਲਪ ਨੂੰ ਪੇਸ਼ ਕਰਨ ਦਾ ਯਤਨ ਕੀਤਾ ਗਿਆ ਹੈ।

ਧਰਮ ਅਨੁਸਾਰ ਮੌਤ ਅਤੇ ਨਿਰੰਕਾਰ ਦੋਹਾਂ ਦਾ ਚਿੰਤਨ ਮਨੁੱਖ ਦੀ ਸਵਾਰਥੀ ਬਿਰਤੀ ਨੂੰ ਲਗਾਮ ਪਾਉਣ ਵਿਚ ਸਹਾਈ ਹੁੰਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਸਲੋਕਾਂ ਅੰਦਰ ਮਨੁੱਖ ਦੀ ਸਵਾਰਥ ਦੀ ਭਾਵਨਾ ਨਾਲ ਪਰਵਾਰ ਅਤੇ ਸੰਸਾਰ ਨੂੰ ਦੇਖਣ ਅਤੇ ਉਸ ਤੋਂ ਸੁਖ ਰੱਖਣ ਦੀ ਆਦਤ ਨੂੰ ਤੋੜਨ ਲਈ ਮੌਤ ਦੇ ਰੂਪਕ ਰਾਹੀਂ ਅਸਲੀਅਤ ਪ੍ਰਗਟ ਕੀਤੀ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਲੋਕਾਂ ਦਾ ਵਿਸ਼ਾ

*ਧਾਰਮਿਕ ਅਧਿਆਪਕ, ਸ੍ਰੀ ਗੁਰੂ ਰਾਮਦਾਸ ਪਬਲਿਕ ਸਕੂਲ, ਗੋਲਡਨ ਟੈਂਪਲ ਕਲੋਨੀ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ। ਮੋ: ੯੭੨੫੦-੧੫੧੬੩*

ਮਨੁੱਖ ਨੂੰ ਸੰਸਾਰਿਕ ਮੋਤ ਤੋਂ ਹਟਾ ਕੇ ਹਰਿ ਭਗਤੀ ਵੱਲ ਲੀਨ ਕਰਨਾ ਹੈ। ਇਸ ਕਰਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਲੋਕਾਂ ਅੰਦਰ ਪ੍ਰਧਾਨ ਪ੍ਰਵਿਰਤੀ ਹਰਿ ਭਗਤੀ ਹੀ ਰਹੀ ਹੈ :

*–ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬)*

*–ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੮)*

*–ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੮)*

*–ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੮)*

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸਾਧਨਾ-ਪ੍ਰਧਾਨ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਲੋਕਾਂ ਅੰਦਰ ਨਾਸ਼ਮਾਨਤਾ ਦੇ ਦੋ ਸਤਰ ਨਿਸ਼ਚਿਤ ਕੀਤੇ ਹਨ। ਪਹਿਲਾ, ਜਗਤ ਦੀ ਨਾਸ਼ਮਾਨਤਾ ਅਤੇ ਦੂਜਾ, ਮਨੁੱਖੀ ਜੀਵਨ ਅਤੇ ਸਰੀਰ ਦੀ ਨਾਸ਼ਮਾਨਤਾ ਹੈ, ਜਿਸ ਵਿਚ ਉਸ ਦੇ ਨਿਕਟੀ ਸੰਬੰਧ ਵਿਚ ਆਉਣ ਵਾਲੀਆਂ ਵਸਤੂਆਂ ਦੀ ਅਸਥਿਰਤਾ ਵੀ ਸ਼ਾਮਿਲ ਹੈ।[੩] ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਲੋਕਾਂ ਅੰਦਰ ਜਗਤ ਦੀ ਨਾਸ਼ਮਾਨਤਾ ਬਾਰੇ ਦੱਸੀਏ ਤਾਂ ਪਤਾ ਚੱਲਦਾ ਹੈ ਕਿ ਸੰਸਾਰ ਦੀ ਹੋਂਦ ਨਿਰੋਲ ਵਿਰੋਧਾਭਾਸੀ ਹੈ। ਇਹ ਹੈ ਵੀ ਤੇ ਨਹੀਂ ਵੀ। ਦਿਸਦੀ ਜ਼ਰੂਰ ਹੈ ਪਰ ਅਸਲ ਵਿਚ ਇਹ ਇਕ ਭੁਲੇਖਾ ਜਿਹਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜਗਤ ਦੀ ਨਾਸ਼ਮਾਨਤਾ ਨੂੰ ਸੁਪਨੇ ਦੇ ਰੂਪਕ ਰਾਹੀਂ ਪ੍ਰਗਟ ਕੀਤਾ ਹੈ:

*ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥*
*ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਇਹ ਰੂਪਕ ਮਨੁੱਖੀ ਹਕੀਕਤ ਅਤੇ ਰੋਜ਼ਾਨਾ ਦੇ ਨੀਂਦ ਦੇ ਅਭਿਆਸ ਨਾਲ ਸੰਬੰਧਿਤ ਹੈ, ਜਿਸ ਵਿਚ ਮਨੁੱਖ ਰੋਜ਼ਾਨਾ ਸੁਪਨੇ ਤਾਂ ਦੇਖਦਾ ਹੈ ਪਰ ਸਵੇਰੇ ਉਠਣ ਸਮੇਂ ਪਤਾ ਚਲਦਾ ਹੈ ਕਿ ਰਾਤ ਦੇ ਸੁਪਨੇ ਦੀ ਹਕੀਕਤ ਝੂਠੀ ਸੀ। ਗੁਰੂ ਜੀ ਨੇ ਇਹ ਜਗਤ ਵੀ ਸੁਪਨੇ ਵਾਂਗ ਹੀ ਦਰਸਾਇਆ ਹੈ। ਗੁਰੂ ਜੀ ਨੇ ਜਗਤ ਦੀ ਨਾਸ਼ਮਾਨਤਾ ਦੂਸਰੇ ਰੂਪਕ ਪਾਣੀ ਦੇ ਬੁਲਬੁਲੇ ਰਾਹੀਂ ਪ੍ਰਗਟ ਕੀਤੀ ਹੈ। ਜਿਵੇਂ ਪਾਣੀ ਉੱਪਰ ਬਣਨ ਵਾਲਾ ਬੁਲਬੁਲਾ ਛਿਣ ਭੰਗਰ ਦਾ ਹੁੰਦਾ ਹੈ ਅਤੇ ਸਦਾ ਪੈਦਾ ਹੁੰਦਾ ਅਤੇ ਨਾਸ਼ ਹੁੰਦਾ ਰਹਿੰਦਾ ਹੈ ਤਿਵੇਂ ਹੀ ਪਰਮਾਤਮਾ ਨੇ ਇਹ ਜਗਤ ਦੀ ਖੇਡ ਬਣਾਈ ਹੈ:

*ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥*
*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਗੁਰੂ ਜੀ ਨੇ ਜਗਤ ਦੀ ਨਾਸ਼ਮਾਨਤਾ ਲਈ ਅਗਲਾ ਰੂਪਕ ਰੇਤ ਦੀ ਕੰਧ ਦਾ ਵਰਤਿਆ ਹੈ। ਜਿਵੇਂ ਰੇਤ ਦੀ ਬਣੀ ਕੰਧ ਦੀ ਉਮਰ ਕੁਝ ਪਲਾਂ ਦੀ ਹੁੰਦੀ ਹੈ ਤਿਵੇਂ ਹੀ ਜਗਤ ਅੰਦਰ ਹਰ ਵਸਤੂ ਥੋੜ-ਚਿਰੀ ਹੈ:

*ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥*
*ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੯)*

ਜਿਸ ਮਨੁੱਖ ਨੂੰ ਮੌਤ ਦਾ ਭੈ ਨਾ ਰਹੇ ਜਾਂ ਮੌਤ ਯਾਦ ਨਾ ਰਹੇ, ਉਹੀ ਸਰੀਰ ਦੇਹ ਦਾ ਹੰਕਾਰ ਕਰਦਾ ਹੈ। ਗੁਰੂ ਸਾਹਿਬ ਨੇ ਦੇਹ ਜਾਂ ਜਵਾਨੀ ਦਾ ਕਿਸੇ ਪ੍ਰਕਾਰ ਦਾ ਹੰਕਾਰ ਕਰਨ ਤੋਂ ਵਰਜਿਆ ਹੈ ਕਿਉਂਕਿ ਇਹ ਸਭ ਕੁਝ ਅਸਥਾਈ ਹੈ। ਬਿਰਧ ਅਵਸਥਾ ਦੇ ਸਰੂਪ ਨੂੰ ਚਿਤਰਦਿਆਂ ਗੁਰੂ ਜੀ ਨੇ ਸੰਸਾਰਿਕ ਸੁਖ ਭੋਗ ਦੇ ਪਰਿਣਾਮ ਤੋਂ ਜਾਣੂ ਕਰਾਉਂਦਿਆਂ ਹਰਿ ਭਗਤੀ ਰੂਪੀ ਉੱਤਮ ਕਰਤਵ ਨਿਭਾਉਣ ਦੀ ਤਾਕੀਦ ਕੀਤੀ ਹੈ।[੪]

ਪਰਮਾਤਮਾ ਲਈ ਪਿਆਰ ਅਤੇ ਸਰੀਰ ਦੀ ਨਾਸ਼ਮਾਨਤਾ ਦਾ ਖਿਆਲ ਮਨੁੱਖ ਅੰਦਰ ਵੈਰਾਗ ਪੈਦਾ ਕਰਦਾ ਹੈ। ਮੌਤ ਨੂੰ ਯਾਦ ਰੱਖਣ ਵਾਲਿਆਂ ਦਾ ਵੈਰਾਗ ਨਾਲ ਗੂੜ੍ਹਾ ਸੰਬੰਧ ਹੈ। ਜੋ ਮਨੁੱਖ ਸੰਸਾਰ ਦੀ ਨਾਸ਼ਮਾਨਤਾ ਨੂੰ ਸਮਝ ਲੈਂਦਾ ਹੈ ਅਤੇ ਪਰਮਾਤਮਾ ਵਿਚ ਲੀਨਤਾ ਲਈ ਸਾਧਨਾ ਸ਼ੁਰੂ ਕਰ ਦਿੰਦਾ ਹੈ ਉਸ ਅੰਦਰ ਹੀ ਵੈਰਾਗ ਪੈਦਾ ਹੁੰਦਾ ਹੈ। ਡਾ. ਰਾਮ ਸਿੰਘ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਅੰਦਰ ਵੈਰਾਗ ਸ਼ਬਦ ਦੇ ਅਰਥਾਂ ਦੀਆਂ ਤਿੰਨ ਸੁਰਾਂ ਵੇਖਦੇ ਹਨ। ਪਹਿਲੀ ਮਿਲਣ ਦੀ ਲੋਚਾ, ਦੂਜੀ ਨਾ ਮਿਲਣ ਦਾ ਦੁੱਖ ਅਤੇ ਤੀਜੀ ਹੋਰ ਸਭ ਕੁਝ ਭੁਲ ਜਾਣਾ ਹੈ।[੫] ਸ੍ਰੀ ਗੁਰੂ ਤੇਗ ਬਹਾਦਰ ਜੀ ਸਲੋਕਾਂ ਅੰਦਰ ਉਪਰਾਮਤਾ ਜਗਾ ਕੇ ਮਨੁੱਖ ਦੇ ਮਨ ਵਿਚ ਅਜਿਹੀ ਧਰਤੀ ਤਿਆਰ ਕਰ ਦਿੰਦੇ, ਜਿਸ ਵਿਚ ਨਾਮ ਦਾ ਬੀਜ ਬੀਜਣਾ ਆਸਾਨ ਹੋ ਜਾਂਦਾ ਹੈ। ਜਦੋਂ ਤਕ ਮਨੁੱਖ ਦੇ ਮਨ ਦੀ ਬਿਰਤੀ ਸੰਸਾਰਿਕ ਝਮੇਲਿਆਂ ਵਿਚ ਡੂੰਘੀ ਫਸੀ ਹੋਈ ਹੈ, ਉਦੋਂ ਤਕ ਉਹ ਆਤਮਾ ਪਰਮਾਤਮਾ ਦੀ ਗੱਲ ਨਹੀਂ ਸੁਣੇਗਾ ਬਲਕਿ ਇਸ ਦੀ ਹਕੀਕਤ ਤੋਂ ਹੀ ਸਿਰ ਫੇਰੇਗਾ। ਜਿਸ ਦੇ ਅੰਦਰ ਆਤਮਿਕ ਸੱਚ ਦੀ ਲਗਨ ਲੱਗ ਜਾਵੇ ਉਸ ਨੂੰ ਦੁਨੀਆ ਦੇ ਝਮੇਲੇ ਨਹੀਂ ਭਾਉਂਦੇ। ਉਹ ਆਪ ਹੀ ਨਾਸ਼ਮਾਨਤਾ ਦਾ ਪ੍ਰਕਰਣ ਵਾਰ-ਵਾਰ ਛੇੜ ਕੇ ਵੈਰਾਗ ਦੇ ਨੇੜੇ ਜਾਣ ਦੀ ਕੋਸ਼ਿਸ਼ ਕਰਦਾ ਹੈ।[੬] ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਨਾਸ਼ਮਾਨਤਾ ਦੇ ਵਿਸ਼ੇ ਨੂੰ ਕਈ ਵਿਧੀਆਂ ਨਾਲ ਪੇਸ਼ ਕੀਤਾ ਹੈ। ਇਨ੍ਹਾਂ ਵਿਧੀਆਂ ਵਿੱਚੋਂ ਇਕ ਵਿਧੀ ਮੌਤ ਦਾ ਪ੍ਰਮਾਣ ਦੇਣਾ ਹੈ। ਸਲੋਕਾਂ ਵਿਚ ਅਜਿਹੇ ਅਨੇਕ ਸਲੋਕ ਹਨ ਜਿਨ੍ਹਾਂ ਵਿਚ ਮੌਤ ਨੂੰ ਯਾਦ ਕਰਵਾ ਕੇ ਉਪਰਾਮ ਪੈਦਾ ਕੀਤਾ ਗਿਆ ਹੈ ਜਿਵੇਂ:

*-ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ॥*
*ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੮)*

*-ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥*
*ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੯)*

ਇਨ੍ਹਾਂ ਤੁਕਾਂ ਅੰਦਰ ਮੌਤ ਦੇ ਤਿੰਨ ਲੱਛਣ ਪ੍ਰਤੱਖ ਹੁੰਦੇ ਹਨ: ਪਹਿਲਾ ਮੌਤ ਦੀ ਅਚਾਨਕਤਾ ਹੈ, ਦੂਜਾ ਮੌਤ ਅਟੱਲ ਹੈ ਅਤੇ ਤੀਜਾ ਮੌਤ ਸ਼ਕਤੀਮਾਨ ਹੈ। ਮੌਤ ਦੇ ਸਮੇਂ ਬਾਰੇ ਪਤਾ ਨਾ ਹੋਣ ਕਾਰਨ ਇਹ ਮਨੁੱਖ ਲਈ ਅਚਾਨਕ ਆਉਂਦੀ ਹੈ। ਦੂਜਾ ਇਸ ਨੇ ਕਿਸੇ ਵੀ ਸਮੇਂ ਆ ਜਾਣਾ ਹੈ ਇਸ ਲਈ ਮੌਤ ਅਟੱਲ ਹੈ। ਤੀਜਾ ਜਦੋਂ ਮੌਤ ਆ ਜਾਵੇ ਤਾਂ ਇਸ ਨੂੰ ਕੋਈ ਰੋਕ ਨਹੀਂ ਸਕਦਾ, ਇਸ ਲਈ ਮੌਤ ਸ਼ਕਤੀਮਾਨ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਨਾਸ਼ਮਾਨਤਾ ਦਰਸਾਉਣ ਲਈ ਮੌਤ ਦੇ ਨਾਲ ਦੂਜਾ ਸ਼ਬਦ ਬੁਢਾਪਾ ਵਰਤਿਆ ਹੈ। ਬੁਢਾਪਾ ਮੌਤ ਦਾ ਕਾਸਦ (ਸੁਨੇਹਾ ਲੈ ਕੇ ਆਉਣ ਵਾਲਾ) ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਬੁਢਾਪੇ ਬਾਰੇ ਮਨੁੱਖ ਨੂੰ ਸਮਝਾਇਆ ਹੈ ਕਿ ਬੁਢਾਪੇ ਤੋਂ ਬਾਅਦ ਮੌਤ ਦਾ ਹੀ ਸਥਾਨ ਹੈ:

*-ਸਿਰੁ ਕੰਪਿਓ ਪਗ ਡਗਮਗੈ ਨੈਨ ਜੋਤਿ ਤੇ ਹੀਨ॥*
*ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੮)*

*-ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥*
*ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੮)*

ਮੌਤ ਦੀ ਯਾਦ ਕਰਵਾਉਣ ਦਾ ਇਕ ਹੋਰ ਢੰਗ ਉਮਰ ਦੀ ਤੇਜ਼ ਚਾਲ ਨਾਲ ਬੀਤਦੇ ਜਾਣ ਦੀ ਚੇਤਨਾ ਦੇਣਾ ਹੈ। ਸਮਾਂ ਤੇਜ਼ ਕਦਮੀ ਅੱਗੇ ਵਧਦਾ ਜਾਂਦਾ ਹੈ ਤੇ ਮਨੁੱਖ ਨੂੰ ਮਿਲੀ ਆਯੂ ਦੇ ਬਾਕੀ ਦਿਨ ਘਟਾਉਂਦਾ ਜਾਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਉਮਰ ਦੀ ਅਲਪਤਾ ਅਤੇ ਸਮੇਂ ਦੀ ਰਫਤਾਰ ਵੱਲ ਧਿਆਨ ਦਿਵਾ ਕੇ ਮੌਤ ਯਾਦ ਕਰਵਾ ਦਿੰਦੇ ਹਨ:

*ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥*
*ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤ ਹੈ ਬੀਤਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬)*

ਦੇਹ ਦੇ ਹੰਕਾਰ ਤੋਂ ਬਾਅਦ ਮਨੁੱਖ ਨੂੰ ਧਨ, ਸੰਪਤੀ, ਪਰਵਾਰ ਅਤੇ ਸਾਥੀਆਂ ਦਾ ਹੰਕਾਰ ਹੁੰਦਾ ਹੈ। ਗੁਰੂ ਜੀ ਨੇ ਇਨ੍ਹਾਂ ਰਿਸ਼ਤਿਆਂ ਅਤੇ ਸੰਪਤੀ ਨੂੰ ਉਪਯੋਗੀ ਨਾ ਮੰਨ ਕੇ ਇਸ ਸਭ ਨੂੰ ਸੰਕਟ ਸਮੇਂ ਇਕੱਲਿਆਂ ਛੱਡ ਕੇ ਭੱਜ ਜਾਣ ਵਾਲੇ ਕਿਹਾ ਹੈ:

*ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ॥*
*ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬)*

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਭੈ, ਨਿਰਭੈ ਪਦਾਂ ਦਾ ਬਹੁਤ ਜ਼ਿਕਰ ਆਉਂਦਾ ਹੈ। ਇਸ ਭੈ ਪਦ ਦਾ ਸੰਬੰਧ ਦੇਖੀਏ ਤਾਂ ਦੁਨਿਆਵੀ ਡਰਾਂ ਦੇ ਨਾਲ-ਨਾਲ ਇਸ ਪਦ ਦਾ ਇਸ਼ਾਰਾ ਮੌਤ ਅਤੇ ਜਮਾਂ ਦੀ ਆਮਦ ਵੱਲ ਹੈ। ਭੈ ਪਦ ਲਈ ਤ੍ਰਾਸ ਆਦਿਕ ਸ਼ਬਦ ਵੀ ਵਰਤਿਆ ਗਿਆ ਹੈ, ਜਿਵੇਂ :

*-ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨਿ ਗਹੀ ਕਿਰਪਾ ਨਿਧਿ ਤੇਰੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੦੩)*

*–ਭੈ ਮਰਬੇ ਕੋ ਬਿਸਰਤ ਨਾਹਿਨ ਤਿਹ ਚਿੰਤਾ ਤਨੁ ਜਾਰਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੦੩)*

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜਦੋਂ 'ਜਮ ਕੋ ਤ੍ਰਾਸ' 'ਭੈ ਮਰਬੇ ਕੋ' ਅਤੇ 'ਅਭੈ ਦਾਨ' ਆਦਿਕ ਸ਼ਬਦਾਂ ਦੀ ਵਰਤੋਂ ਆਪਣੀ ਬਾਣੀ ਵਿਚ ਕੀਤੀ ਹੈ ਤਾਂ ਇਹ ਸ਼ਬਦ ਮਨੁੱਖ ਲਈ ਜਮਾਂ ਦੇ ਤ੍ਰਾਸ ਤੋਂ ਛੁਟਕਾਰੇ ਦੀ ਅਰਾਧਨਾ ਹੈ। ਮਨੁੱਖ ਦਾ ਮੌਤ ਦੇ ਡਰ ਦਾ ਕਾਰਨ ਇਹ ਹੈ ਕਿ ਮੌਤ ਮਨੁੱਖ ਦੀ ਹੋਂਦ ਨੂੰ ਖਤਮ ਕਰ ਦਿੰਦੀ ਹੈ। ਮਨੁੱਖ ਆਪਣੀ ਹੋਂਦ ਦੇ ਖਤਮ ਹੋਣ ਦੇ ਡਰ ਤੋਂ ਹੀ ਭੈਅ ਵਿਚ ਹੈ। ਜਿਹੜਾ ਮਨੁੱਖ ਇਹ ਸਮਝ ਜਾਵੇ ਕਿ ਮੁਕਤੀ ਸਰੀਰ ਦੀ ਨਹੀਂ, ਆਤਮਾ ਦੀ ਹੈ, ਉਸ ਮਨੁੱਖ ਦੇ ਅੰਦਰੋਂ ਮੌਤ ਦਾ ਭੈਅ ਦੂਰ ਹੋ ਸਕਦਾ ਹੈ। ਪਰ ਬਾਣੀ ਅਨੁਸਾਰ ਮੁਕਤੀ ਪ੍ਰਾਪਤੀ ਲਈ ਮਰਨ ਤੋਂ ਪਹਿਲਾਂ ਵਿਧੀ-ਪੂਰਵਕ ਯਤਨ ਕਰਨਾ ਪੈਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਮੌਤ ਦੇ ਹੱਲੇ ਤੋਂ ਪਹਿਲੇ ਅਜਿਹੀ ਵਿਧੀ ਨੂੰ ਸਿਰੇ ਚੜ੍ਹਾਉਣ ਦੀ ਜਾਚ ਸਿਖਾਉਂਦੇ ਹਨ। ਇਹ ਵਿਧੀ ਹਰਿ ਭਗਤੀ ਹੈ। ਪਰਮਾਤਮਾ ਦੀ ਭਗਤੀ ਹੀ ਵੈਰਾਗ ਪੈਦਾ ਕਰ ਕੇ ਜਗਤ ਅਤੇ ਮਨੁੱਖ ਦੀ ਨਾਸ਼ਮਾਨਤਾ ਤੇ ਇਸ ਦੀ ਅਸਲੀਅਤ ਦਰਸਾਉਂਦੀ ਹੈ। ਮਨੁੱਖ ਅੰਦਰੋਂ ਜਮ ਤ੍ਰਾਸ, ਮੌਤ ਦਾ ਭੈਅ ਖਤਮ ਹੋ ਜਾਂਦਾ ਹੈ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਅਜਿਹਾ ਮਨੁੱਖ ਹੀ ਜੀਵਨ ਮੁਕਤ ਕਹਾਉਂਦਾ ਹੈ।

ਹਵਾਲੇ :


੧. ਗਿ. ਹਰਬੰਸ ਸਿੰਘ, *ਮੌਤ ਕੀ ਹੈ,* ਗੁਰਬਾਣੀ ਸੇਵਾ ਪ੍ਰਕਾਸ਼ਨ, ਪਟਿਆਲਾ, ੨੦੧੫, ਪੰਨਾ ੭.

੨. ਰਾਮ ਸਿੰਘ, 'ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਵੈਰਾਗ', *ਗੁਰੂ ਤੇਗ ਬਹਾਦਰ ਜੀਵਨ ਸਮਾਂ ਅਤੇ ਰਚਨਾ* (ਸੰਪਾ.) ਸੁਰਿੰਦਰ ਸਿੰਘ (ਕੋਹਲੀ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ੧੯੯੦, ਪੰਨਾ ੧੦੧.

੩. ਡਾ. ਦੀਵਾਨ ਸਿੰਘ, 'ਗੁਰੂ ਤੇਗ ਬਹਾਦਰ ਬਾਣੀ ਵਿਚ ਜਗਤ ਦੀ ਨਾਸ਼ਮਾਨਤਾ ਦਾ ਸੰਕਲਪ', *ਗੁਰੂ ਤੇਗ ਬਹਾਦਰ ਜੀਵਨ ਸਮਾਂ ਅਤੇ ਰਚਨਾ,* ਪੰਨਾ ੧੫੧.

੪. ਡਾ. ਰਤਨ ਸਿੰਘ ਜੱਗੀ, 'ਸਲੋਕ ਮਹਲਾ ੯ ਦਾ ਵਿਸ਼ਲੇਸ਼ਣਾਤਮਕ ਅਧਿਅਨ', *ਗੁਰੂ ਤੇਗ ਬਹਾਦਰ ਜੀਵਨ ਸਮਾਂ ਅਤੇ ਰਚਨਾ* (ਸੰਪਾ.) ਸੁਰਿੰਦਰ ਸਿੰਘ ਕੋਹਲੀ, ਪੰਨਾ ੧੦੧.

੫. ਰਾਮ ਸਿੰਘ, 'ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਵੈਰਾਗ', *ਗੁਰੂ ਤੇਗ ਬਹਾਦਰ ਜੀਵਨ ਸਮਾਂ ਅਤੇ ਰਚਨਾ* (ਸੰਪਾ.) ਸੁਰਿੰਦਰ ਸਿੰਘ (ਕੋਹਲੀ), ਪੰਨਾ ੧੨੦.

੬. ਉਹੀ, ਪੰਨਾ ੧੨੬.


■

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਸੁਰਤ ਦੀ ਚੜ੍ਹਦੀ ਕਲਾ

*-ਸ. ਨਵਜੋਤ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਮਨੁੱਖੀ ਮਾਨਸਿਕਤਾ ਨੂੰ ਦੁੱਖ-ਸੁੱਖ ਦੇ ਬੰਧਨਾਂ ਦੀ ਪਹੁੰਚ ਤੋਂ ਦੂਰ ਸਦਾ ਥਿਰ ਅਨੰਦ ਦੀ ਅਕੱਥ ਅਵਸਥਾ ਦਾ ਧਾਰਨੀ ਬਣਾਉਂਦੀ ਹੈ। ਜਿਸ ਅਵਸਥਾ ਵਿਚ ਮਨੁੱਖ ਨਿੱਜੀ ਸੁਆਰਥਾਂ ਦੀ ਭਾਵਨਾ ਤੋਂ ਉੱਪਰ ਉੱਠ ਸਰਬੱਤ ਦੇ ਭਲੇ ਦੀ ਭਾਵਨਾ ਨੂੰ ਲੈ ਕੇ ਸੁਚੱਜੇ ਅਤੇ ਤੰਦਰੁਸਤ ਸਮਾਜ ਦੀ ਸਿਰਜਣਾ ਲਈ ਯਤਨਸ਼ੀਲ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਦੁਆਰਾ ਘੜੀ ਗਈ ਗੁਰਮੁਖੀ ਸ਼ਖ਼ਸੀਅਤ ਸ਼ੰਕਿਆਂ, ਪਛਤਾਵਿਆਂ, ਨਫ਼ਰਤੀ ਭਾਵਨਾ, ਅਨੈਤਿਕਤਾ ਭਰਪੂਰ ਫੁਰਨਿਆਂ ਦੀਆਂ ਜ਼ੰਜੀਰਾਂ ਨੂੰ ਤੋੜ ਸਦਾ ਲਈ ਸ਼ੁਕਰਾਨੇ ਦੀ ਭਾਵਨਾ ਵਿਚ, ਸਭਨਾਂ ਪ੍ਰਤੀ ਪ੍ਰੇਮਮਈ ਵਤੀਰਾ ਅਖਤਿਆਰ ਕਰ ਕੇ ਸਮੁੱਚਾ ਜੀਵਨ ਨੈਤਿਕਤਾ ਦੇ ਢਾਂਚੇ ਵਿਚ ਰਹਿ ਕੇ ਸਫਲਾ ਕਰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖ ਨੂੰ ਮਾਨਸਿਕ ਤੌਰ ’ਤੇ ਚੜ੍ਹਦੀ ਕਲਾ ਦਾ ਧਾਰਨੀ ਬਣਾਉਣ ਲਈ ਸਭ ਤੋਂ ਪਹਿਲਾਂ ਦੁੱਖਾਂ-ਸੁੱਖਾਂ ਦੇ ਭੁਲੇਖੇ ਤੋਂ ਉੱਪਰ ਉੱਠਣ ਦੀ ਪ੍ਰੇਰਨਾ ਦਿੱਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਦੁੱਖ-ਸੁੱਖ ਮਨੁੱਖ ਦੇ ਜੀਵਨ ਦੇ ਦੋ ਪਹਿਲੂ ਹਨ। ਜਿਵੇਂ ਅਸੀਂ ਹਰ ਰੋਜ਼ ਤਨ ਨੂੰ ਢੱਕਣ ਲਈ ਕੱਪੜੇ ਬਦਲਦੇ ਹਾਂ, ਇਸੇ ਤਰ੍ਹਾਂ ਵਾਹਿਗੁਰੂ ਜੀ ਦੀ ਦਰਗਾਹ ਵਿੱਚੋਂ ਮਨੁੱਖ ਨੂੰ ਦੁੱਖ-ਸੁੱਖ ਦੇ ਕੱਪੜੇ ਮਿਲੇ ਹਨ ਭਾਵ ਦੁੱਖਾਂ ਤੇ ਸੁੱਖਾਂ ਦੇ ਚੱਕਰ ਹਰੇਕ ’ਤੇ ਆਉਂਦੇ ਹੀ ਰਹਿੰਦੇ ਹਨ:

*ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੯)*

*ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ* ਦੇ ਰਾਹ ਦਾ ਪਾਂਧੀ ਮਨੁੱਖ ਸੁਰਤਿ ਨੂੰ ਸੇਵਾ-ਸਿਮਰਨ ਦੇ ਅਭਿਆਸ ਨਾਲ ਅਡੋਲ ਕਰ ਕੇ ਐਸੀ ਰੂਹਾਨੀ ਦੁਨੀਆ ਵਿਚ ਜਾ ਪਹੁੰਚਦਾ ਹੈ ਜਿੱਥੇ ਮਨੁੱਖ ਕੇਵਲ ਸੁੱਖਾਂ ਨੂੰ ਹੀ ਦਾਤ ਮੰਨ ਕੇ ਸ਼ੁਕਰਾਨਾ ਨਹੀਂ ਕਰਦਾ ਬਲਕਿ ਦੁੱਖਾਂ, ਮੁਸੀਬਤਾਂ ਨੂੰ ਵੀ ਵਾਹਿਗੁਰੂ ਦੀ ਦਾਤ ਦੇ ਰੂਪ ਵਿਚ ਸਵਿਕਾਰ ਕਰਦਾ ਹੋਇਆ ਸੁਆਸ-ਸੁਆਸ ਨਾਲ ਸ਼ੁਕਰਾਨੇ ਦੇ ਭਾਵ ਪ੍ਰਗਟ ਕਰਦਾ ਹੈ :

*ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫)*

ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿੱਚੋਂ ਵੀ ਐਸੇ ਗੁਰਮੁਖ ਦੀ

*ਵਿਦਿਆਰਥੀ, ਸ੍ਰੀ ਗੁਰੂ ਅੰਗਦ ਦੇਵ ਇੰਸਟੀਚਿਊਟ ਆਫ ਰਿਲੀਜੀਅਸ ਸਟੱਡੀਜ਼, ਨਿਸ਼ਾਨ-ਏ-ਸਿੱਖੀ (ਖਡੂਰ ਸਾਹਿਬ) ਮੋ. +੯੧੯੪੩੭੯੨੩੨੯੯

ਸ਼ਖ਼ਸੀਅਤ ਦਾ ਵਰਣਨ ਮਿਲਦਾ ਹੈ ਜੋ ਵਾਹਿਗੁਰੂ ਦੀ ਆਗਿਆ ਵਿਚ ਜੀਵਨ ਬਿਤਾਉਂਦਾ ਹੋਇਆ ਸੁਰਤ ਨੂੰ ਪਦਾਰਥਕ ਖਿੱਚਾਂ ਤੋਂ ਨਿਰਲੇਪ ਰੱਖਦਾ ਹੈ। ਉਹ ਹਰਖ-ਸੋਗ ਅਤੇ ਕੰਚਨ-ਮਿੱਟੀ ਨੂੰ ਸਮ ਕਰ ਕੇ ਜਾਣਦਾ ਹੋਇਆ, ਮਾਣ-ਵਡਿਆਈ ਦੀ ਤੜਪ ਤੋਂ ਉੱਪਰ ਉੱਠ ਆਪਣੀ ਹੋ ਰਹੀ ਨਿੰਦਿਆ ਦੇ ਪ੍ਰਭਾਵ ਤੋਂ ਵੀ ਨਿਰਲੇਪ ਅਤੇ ਬੇਫ਼ਿਕਰ ਰਹਿੰਦਾ ਹੈ। ਉਹ ਹਿਰਦੇ ਵਿਚ ਅਮੀਰ-ਗ਼ਰੀਬ ਜਾਂ ਉੱਚੇ-ਨੀਵੇਂ ਪ੍ਰਤੀ ਬਰਾਬਰਤਾ ਦੀ ਭਾਵਨਾ ਨੂੰ ਬਰਕਰਾਰ ਰੱਖਦਾ ਹੋਇਆ ਐਸਾ ਸਿਦਕ ਭਰਪੂਰ ਜੀਵਨ ਗੁਜ਼ਾਰਦਾ ਹੈ ਜਿਸ ਜੀਵਨ ਨੂੰ ਗੁਰੂ ਪਾਤਸ਼ਾਹ ਜੀ ਮੁਕਤੀ ਦੀ ਸੁਚੱਜੀ ਜੁਗਤ ਦੱਸਦੇ ਹਨ :

*ਪ੍ਰਭ ਕੀ ਆਗਿਆ ਆਤਮ ਹਿਤਾਵੈ॥ ਜੀਵਨ ਮੁਕਤਿ ਸੋਊ ਕਹਾਵੈ॥*
*ਤੈਸਾ ਹਰਖੁ ਤੈਸਾ ਉਸ ਸੋਗੁ॥ ਸਦਾ ਅਨੰਦੁ ਤਹ ਨਹੀ ਬਿਓਗੁ॥*
*ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ ਅਭਿਮਾਨੁ॥ ਤੈਸਾ ਰੰਕੁ ਤੈਸਾ ਰਾਜਾਨੁ॥*
*ਜੋ ਵਰਤਾਏ ਸਾਈ ਜੁਗਤਿ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੫)*

ਇਸੇ ਸੁਰਤ ਦੀ ਬਲਵਾਨਤਾ ਨੂੰ ਭਾਈ ਵੀਰ ਸਿੰਘ ਜੀ ਨੇ ਆਪਣੀ ਕਵਿਤਾ ਵਿਚ ਸਿੱਖੀ ਦੀ ਪਰਿਭਾਸ਼ਾ ਬਿਆਨ ਕਰਦਿਆਂ ਪੇਸ਼ ਕੀਤਾ ਹੈ ਕਿ ਸਿੱਖੀ ਦਾ ਅਰਥ ਸੁਰਤ ਦੀ ਬਲਵਾਨਤਾ ਹੈ। ਐਸੀ ਬਲਵਾਨਤਾ ਜਿਹੜੀ ਲੱਖਾਂ ਮੁਸੀਬਤਾਂ, ਦੁੱਖਾਂ-ਸੁੱਖਾਂ ਵਿਚ ਅਡੋਲ ਰਹਿੰਦਿਆਂ ਢਹਿੰਦੀ ਕਲਾ ਨੂੰ ਨੇੜੇ ਵੀ ਭਟਕਣ ਨਾ ਦੇਵੇ ਬਲਕਿ ਸਦਾ ਚੜਦੀ ਕਲਾ ਵਿਚ ਨਿਵਾਸ ਰੱਖੇ :

*ਸਿੱਖੀ ਹੈ ਬਲਵਾਨ ਕਰਨਾ ਸੁਰਤਿ ਨੂੰ*
*ਚੜ੍ਹਦੀ ਕਲਾ ਨਿਵਾਸ ਸਦ ਹੀ ਰੱਖਣਾ।*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਗੁਰਬਾਣੀ ਦੀ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਬਹੁਤ ਸਾਰੇ ਸ਼ਬਦ ਸਿੱਖੀ ਸੁਰਤ ਦੀ ਇਸ ਚੜ੍ਹਦੀ ਕਲਾ ਨੂੰ ਬਿਆਨ ਕਰਦੇ ਹਨ। ਜਿਸ ਅਵਸਥਾ ਵਿਚ ਮਨੁੱਖ ਨਿੱਜ ਤੋਂ ਉੱਪਰ ਉੱਠ ਸਰਬੱਤ ਦੇ ਭਲੇ ਲਈ ਕਾਰਜਸ਼ੀਲ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ੧੫ ਰਾਗਾਂ ਦੇ ਅੰਤਰਗਤ ਦਰਜ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਕੁੱਲ ੫੯ ਸ਼ਬਦ ਅਤੇ ੫੭ ਸਲੋਕ ਦਰਜ ਹਨ।

ਬਹੁਤੀ ਵਾਰ ਮਨੁੱਖ ਜੀਵਨ ਵਿਚ ਆਏ ਦੁੱਖਾਂ-ਸੁੱਖਾਂ ਦੇ ਭੁਲੇਖਿਆਂ ਵਿਚ ਐਸਾ ਲਪੇਟਿਆ ਜਾਂਦਾ ਹੈ ਕਿ ਦੁਬਾਰਾ ਬਾਹਰ ਨਿਕਲ ਪਾਉਣਾ ਮੁਸ਼ਕਿਲ ਹੋ ਜਾਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਵਾਰ-ਵਾਰ ਮਨੁੱਖ ਨੂੰ ਝੂਠੇ ਮਾਣ-ਸਨਮਾਨ, ਉਸਤਤ-ਨਿੰਦਾ, ਹਰਖ-ਸੋਗ ਆਦਿਕ ਜੰਜਾਲਾਂ ਤੋਂ ਬਾਹਰ ਨਿਕਲਣ ਦੀ ਪ੍ਰੇਰਨਾ ਕਰਦੇ ਹਨ। ਗੁਰੂ ਜੀ ਅਨੁਸਾਰ ਅਸਲ ਗੁਰਮੁਖ ਉਹੀ ਹੈ ਜੋ ਦੁੱਖ-ਸੁੱਖ ਆਦਿ ਤੋਂ ਉੱਪਰ ਉੱਠ ਸ਼ੁਕਰਾਨੇ

ਵਿਚ ਜੀਵਨ ਗੁਜ਼ਾਰਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਫੁਰਮਾਉਂਦੇ ਹਨ ਕਿ ਦੁੱਖਾਂ-ਸੁੱਖਾਂ ਤੋਂ ਨਿਰਲੇਪਤਾ ਵਾਲੀ ਖੇਡ ਬਹੁਤ ਕਠਿਨ ਹੈ ਇਹ ਤਾਂ ਕੋਈ ਵਿਰਲਾ ਪੁਰਖ ਜੋ ਗੁਰੂ ਦੀ ਸ਼ਰਨ ਵਿਚ ਆ, ਗੁਰੂ ਦੀ ਸਿੱਖਿਆ ਨੂੰ ਕਮਾਉਂਦਾ ਹੋਇਆ ਗੁਰੂ ਦੀ ਕਿਰਪਾ ਦਾ ਪਾਤਰ ਬਣਦਾ ਹੈ, ਉਹੀ ਗੁਰਮੁਖ ਇਸ ਖੇਡ ਨੂੰ ਸਮਝ ਪਾਉਂਦਾ ਹੈ :

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥੧॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥੨॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਮਨੁੱਖ ਨੂੰ ਗੁਰਮੁਖ ਬਣਨ ਲਈ ਆਪਣੇ ਅਭਿਮਾਨ, ਮੋਹ ਅਤੇ ਮਾਇਆ ਦੇ ਝੂਠੇ ਰਸਾਂ ਨੂੰ ਤਿਆਗ ਪ੍ਰਭੂ-ਸਿਮਰਨ ਵਿਚ ਸੁਰਤ ਨੂੰ ਜੋੜਣ ਦੀ ਪ੍ਰੇਰਨਾ ਕੀਤੀ ਹੈ। ਇਸੇ ਮਾਰਗ ਨੂੰ ਗੁਰੂ ਜੀ ਨੇ ਮਨੁੱਖੀ ਜੀਵਨ ਦੀ ਵਿਕਾਰਾਂ ਤੋਂ ਮੁਕਤੀ ਦਾ ਸਾਧਨ ਦੱਸਿਆ ਹੈ। ਪਰ ਇਹ ਮਾਰਗ ਅਤੇ ਵਿਕਾਰਾਂ ਤੋਂ ਮੁਕਤ ਜੀਵਨ ਅਵਸਥਾ ਵਾਲੀ ਮੰਜ਼ਿਲ ਕੇਵਲ ਗੁਰੂ ਦੀ ਸ਼ਰਨ ਵਿਚ ਜਾ ਕੇ ਹੀ ਪ੍ਰਾਪਤ ਹੁੰਦੀ ਹੈ :

*ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ॥*
*ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਿੱਖੀ ਸੁਰਤ ਦੀ ਚੜ੍ਹਦੀ ਕਲਾ ਨੂੰ ਆਪਣੇ ਪਾਵਨ ਸ਼ਬਦ ਵਿਚ ਬਾਖੂਬੀ ਬਿਆਨਿਆ ਹੈ। ਗੁਰੂ ਪਾਤਸ਼ਾਹ ਜੀ ਫੁਰਮਾਉਂਦੇ ਹਨ ਕਿ ਉਹ ਮਨੁੱਖ ਗੁਰਮੁਖ ਹੋ ਨਿਬੜਦਾ ਹੈ ਜਿਹੜਾ ਜੀਵਨ ਵਿਚ ਆਏ ਦੁੱਖਾਂ-ਸੁੱਖਾਂ ਤੋਂ ਘਬਰਾਉਂਦਾ ਨਹੀਂ, ਜਿਸਦੇ ਹਿਰਦੇ ਵਿਚ ਸੁੱਖਾਂ ਪ੍ਰਤੀ ਕੋਈ ਖਿੱਚ ਨਹੀਂ, ਕਿਸੇ ਦਾ ਕੋਈ ਭੈ ਨਹੀਂ, ਜੋ ਕੰਚਨ ਨੂੰ ਮਿੱਟੀ ਦੇ ਸਮਾਨ ਮੰਨਦਾ ਹੈ, ਜਿਸ ਦੇ ਅੰਦਰ ਉਸਤਤ-ਨਿੰਦਾ, ਲੋਭ, ਮੋਹ, ਅਭਿਮਾਨ ਆਦਿ ਦਾ ਪ੍ਰਭਾਵ ਨਹੀਂ, ਜੋ ਖੁਸ਼ੀ-ਗਮੀ ਵਿਚ ਸੁਰਤ ਨੂੰ ਸੰਤੁਲਿਤ ਰੱਖਦਾ ਹੋਇਆ ਲੋਕਾਈ ਵੱਲੋਂ ਬੋਲੇ ਆਦਰ ਜਾਂ ਨਿਰਾਦਰ ਭਰਪੂਰ ਸ਼ਬਦਾਂ ਦੀ ਪਰਵਾਹ ਨਹੀਂ ਕਰਦਾ। ਉਹ ਸੁਰਤ ਨੂੰ ਏਨਾ ਬਲਵਾਨ ਕਰ ਲੈਂਦਾ ਹੈ ਕਿ ਇਸ ਸੰਸਾਰ ਰੂਪੀ ਮਾਇਆ ਵਿਚ ਰਹਿੰਦਿਆਂ ਹੋਇਆਂ ਵੀ ਸੁਰਤ ਨੂੰ ਸੰਸਾਰਿਕ ਵਾਸ਼ਨਾਵਾਂ, ਇੱਛਾਵਾਂ ਤੋਂ ਨਿਰਲੇਪ ਰੱਖਦਾ ਹੈ। ਉਹ ਸੰਸਾਰ ਵਿਚ ਪਸਰ ਰਹੀ ਅਨੈਤਿਕਤਾ ਦੇ ਮੂਲ ਕਾਰਨ ਕਾਮ, ਕ੍ਰੋਧ, ਆਦਿਕ ਵਿਕਾਰਾਂ ਨੂੰ ਵੱਸ ਵਿਚ ਕਰ ਹਿਰਦਾ ਐਸਾ ਪਵਿੱਤਰ ਕਰ ਲੈਂਦਾ ਹੈ ਕਿ ਉਸ ਹਿਰਦੇ ਵਿਚ ਵਾਹਿਗੁਰੂ ਨਿਵਾਸ ਕਰਦਾ ਹੈ :

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥੧॥ਰਹਾਉ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*

*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥੨॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੩)*

ਸ੍ਰੀ ਗੁਰੂ ਤੇਗ ਬਹਾਦਰ ਜੀ ਐਸੀ ਜੀਵਨ-ਜੁਗਤ ਦੀ ਪ੍ਰਾਪਤੀ ਗੁਰੂ ਦੀ ਕਿਰਪਾ ਵਿੱਚੋਂ ਹੀ ਪ੍ਰਾਪਤ ਹੁੰਦੀ ਫੁਰਮਾਉਂਦੇ ਹਨ। ਐਸੀ ਗੁਰਮੁਖ ਸ਼ਖ਼ਸੀਅਤ ਬੇਅੰਤਤਾ ਸਵਰੂਪ ਅਕਾਲ ਪੁਰਖ ਵਿਚ ਸਦਾ ਲਈ ਐਸੀ ਅਭੇਦ ਹੋ ਜਾਂਦੀ ਹੈ, ਜਿਵੇਂ ਪਾਣੀ ਵਿਚ ਪਾਣੀ ਮਿਲ ਜਾਂਦਾ ਹੈ :

*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੩)*

ਇਹੀ ਸੁਰਤ ਦੀ ਅਵਸਥਾ ਦਾ ਪ੍ਰਗਟ ਰੂਪ ਸਾਨੂੰ ਸਾਡੇ ਮਾਣਮੱਤੇ ਇਤਿਹਾਸ ਦੀਆਂ ਮਹਾਨ ਸ਼ਖ਼ਸੀਅਤਾਂ ਦੇ ਜੀਵਨ ਵਿੱਚੋਂ ਦੇਖਣ ਨੂੰ ਮਿਲ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਤੱਤੀ ਤਵੀ 'ਤੇ ਬੈਠ ਸੀਸ 'ਤੇ ਤੱਤੀ ਰੇਤ ਪਵਾਉਂਦੇ ਹੋਏ ਵੀ ਮੁਖੋਂ *ਤੇਰਾ ਕੀਆ ਮੀਠਾ ਲਾਗੈ* ਇਲਾਹੀ ਬਚਨ ਉਚਾਰ ਸਾਨੂੰ ਚੜ੍ਹਦੀ ਕਲਾ ਦੀ ਪ੍ਰੇਰਨਾ ਦੇ ਰਹੇ ਹਨ। ਭਾਈ ਦਿਆਲਾ ਜੀ, ਭਾਈ ਸਤੀ ਦਾਸ ਜੀ, ਭਾਈ ਮਤੀ ਦਾਸ ਜੀ ਜਿਨ੍ਹਾਂ ਨੇ ਸਰੀਰਕ ਦੁੱਖਾਂ-ਸੁੱਖਾਂ, ਧਨ-ਪਦਾਰਥਾਂ, ਅਹੁਦਿਆਂ ਆਦਿ ਤੋਂ ਉੱਪਰ ਉੱਠ ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾਈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਨਮੁਖ ਗੁਰੂ ਬਾਣੇ ਵਿਚ ਰਹਿ ਕੇ ਸ਼ਹੀਦੀ ਪ੍ਰਾਪਤ ਕੀਤੀ। ਦੇਗਾਂ 'ਚ ਉਬਾਲੇ ਜਾਂਦੇ, ਆਰਿਆਂ ਨਾਲ ਚੀਰੇ ਜਾਂਦੇ, ਰੂੰ ਵਿਚ ਸੜਦੇ ਹੋਏ ਵੀ ਸ਼ੁਕਰਾਨੇ ਦੇ ਇਲਾਹੀ ਗੀਤ ਅਲਾਪ ਰਹੇ ਹਨ। ਐਸੀ ਸਿੱਖੀ ਸੁਰਤ ਦੀ ਚੜਦੀ ਕਲਾ ਭਰਪੂਰ ਸ਼ਖ਼ਸੀਅਤ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿੱਚੋਂ ਪ੍ਰਗਟ ਹੁੰਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਐਸੇ ਗੁਰਮੁਖ ਦੀ ਘਾੜਤ ਘੜਦੀ ਹੈ ਜਿਹੜਾ ਸੁਰਤ ਨੂੰ ਸਦਾ ਚੜ੍ਹਦੀ ਕਲਾ ਵਿਚ ਰੱਖੇ, ਦੁੱਖਾਂ, ਮੁਸੀਬਤਾਂ ਵਿਚ ਸ਼ਿਕਵਾ ਕਰਨ ਦੀ ਬਜਾਇ ਕੇਵਲ ਸ਼ੁਕਰਾਨਾ ਕਰੇ। ਹਰਖ-ਸੋਗ, ਲੋਭ, ਮੋਹ, ਅਭਿਮਾਨ ਤੋਂ ਨਿਰਲੇਪ ਐਸੀ ਸ਼ਖ਼ਸੀਅਤ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਵਾਹਿਗੁਰੂ ਜੀ ਦਾ ਸਾਖਿਆਤ ਰੂਪ ਵੀ ਫੁਰਮਾਇਆ ਹੈ:

*ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ॥*
*ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਅਜੋਕੇ ਮਨੁੱਖ ਦੀ ਮਾਨਸਿਕਤਾ ਨੂੰ ਪਦਾਰਥਵਾਦ ਦੀਆਂ ਜ਼ੰਜੀਰਾਂ ਤੋਂ ਮੁਕਤ ਕਰ, ਪਰਮਾਰਥਵਾਦ ਦੀ ਦੁਨੀਆ ਵਿਚ ਲੈ ਕੇ ਜਾਂਦੀ ਹੈ। ■

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚਲੇ ਕੁਝ ਪ੍ਰਮੁੱਖ ਸੰਕਲਪ

*-ਡਾ. ਮਨਿੰਦਰ ਸਿੰਘ**

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸਾਨੂੰ ਆਪਣਾ ਆਪਾ ਪਛਾਣਨ ਵੱਲ ਪ੍ਰੇਰਿਤ ਕਰਦੀ ਹੈ। ਗੁਰੂ ਸਾਹਿਬ ਦੇ ਸਲੋਕ ਮਨੁੱਖ ਨੂੰ ਜੀਵਨ ਦਾ ਅਸਲ ਮਨੋਰਥ ਜਾਣਨ ਲਈ ਪ੍ਰੇਰਿਤ ਕਰਦੇ ਹਨ। ਗੁਰਬਾਣੀ ਵਿਚ ਮਨੁੱਖ ਲਈ ਅੰਤਿਮ ਨਿਸ਼ਾਨਾ ਅਕਾਲ ਪੁਰਖ ਦੀ ਪ੍ਰਾਪਤੀ ਦੱਸਿਆ ਹੈ। ਬੰਦਗੀ, ਸੱਚ ਦੀ ਪ੍ਰਾਪਤੀ, ਮੁਕਤੀ ਆਦਿ ਇਸੇ ਨਿਸ਼ਾਨੇ ਦੇ ਸੂਚਕ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦਾ ਅਧਿਐਨ ਕਰਦਿਆਂ ਬਹੁਤ ਸਾਰੇ ਸੰਕਲਪ ਸਾਡੇ ਸਨਮੁਖ ਹੁੰਦੇ ਹਨ। ਮੁੱਖ ਰੂਪ ਵਿਚ ਇਨ੍ਹਾਂ ਸੰਕਲਪਾਂ ਨੂੰ ਧਰਮ-ਸ਼ਾਸਤਰ ਦੇ ਘੇਰੇ ਵਿਚ ਰੱਖਿਆ ਜਾਂਦਾ ਹੈ। ਇਨ੍ਹਾਂ ਵਿਚਲੇ ਕੁਝ ਸੰਕਲਪ ਇਸ ਪ੍ਰਕਾਰ ਹਨ:-

ਮਨ

ਮਨੁੱਖ ਦੇ ਇਸ ਜੀਵਨ ਵਿਚ ਦੁਖਾਂ ਦਾ ਕਾਰਨ ਅਗਿਆਨਤਾ ਹੈ, ਜੋ ਉਸ ਲਈ ਆਵਾਗਵਨ ਦਾ ਕਾਰਨ ਬਣਦੀ ਹੈ। ਇਸੇ ਅਗਿਆਨ ਕਰਕੇ ਮਨੁੱਖ 'ਗੋਬਿੰਦ ਪ੍ਰਾਪਤੀ' ਤੋਂ ਸੱਖਣਾ ਰਹਿੰਦਾ ਹੈ, ਕਿਉਂ ਜੋ ਇਹ ਸਰੀਰ ਮਿਲਿਆ ਹੈ ਉਹ ਗੋਬਿੰਦ ਨੂੰ ਮਿਲਣ ਦਾ ਮੌਕਾ ਹੈ।[੧] ਪਰਮਾਤਮਾ ਦੇ ਗੁਣਾਂ ਨੂੰ ਧਾਰਨ ਕਰਨ ਨਾਲ ਹੀ ਮਨੁੱਖ 'ਸੱਚ' ਨੂੰ ਪਾ ਸਕਦਾ ਹੈ। ਇਸ ਤੋਂ ਬਿਨਾਂ ਮਨੁੱਖ ਦੁਖਾਂ ਨੂੰ ਸਹੇੜਦਾ ਹੈ। ਆਵਾਗਵਨ ਸਦਕਾ ਹੀ ਜਨਮ-ਮਰਨ, ਆਉਣ-ਜਾਣ ਤੇ ਗਰਭਵਾਸ ਹੈ, ਜਮਾਂ ਦੀ ਮਾਰ ਹੈ, ਇਹੋ ਅਸਲ ਦੁਖ ਹਨ, ਜੋ ਤਨ ਨੂੰ ਆਉਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਇੰਞ ਬਿਆਨ ਕੀਤਾ ਹੈ:

*ਦੁਖੁ ਵੇਛੋੜਾ ਇਕੁ ਦੁਖੁ ਭੂਖ॥*
*ਇਕੁ ਦੁਖੁ ਸਕਤਵਾਰ ਜਮਦੂਤ॥*
*ਇਕੁ ਦੁਖੁ ਰੋਗੁ ਲਗੈ ਤਨਿ ਧਾਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੫੬)*

ਅਗਿਆਨਤਾ ਹੀ ਮਨੁੱਖ ਨੂੰ ਬੰਧਨ ਵਿਚ ਪਾਉਂਦੀ ਹੈ, ਜਿਸ ਵਿਚ ਮਨੁੱਖ ਦਾ ਕੀਤਾ ਹਠ ਵੀ ਕੁਝ ਨਹੀਂ ਕਰ ਪਾਉਂਦਾ। ਪਰਮਾਤਮਾ ਦਾ ਆਸਰਾ ਹੀ ਮਨੁੱਖ ਦੀ ਸਹਾਇਤਾ ਕਰ ਸਕਦਾ ਹੈ।[੨] ਮਨੁੱਖ ਨੂੰ ਅਗਿਆਨਤਾ ਤੋਂ ਕੱਢਣ ਲਈ ਗੁਰੂ ਸਾਹਿਬ ਮਨ ਨੂੰ ਸੰਬੋਧਿਤ ਹੁੰਦੇ ਹਨ। ਮਨ ਦਾ ਦੁਖੀ ਹੋਣਾ, ਸੁਖ ਦੀ ਅਣਹੋਂਦ ਦਾ ਕਾਰਨ ਕੁਸੰਗਤ ਹੈ, ਅਸਲ ਧਰਮ ਦੀ ਥਾਂ ਕਰਮ-ਕਾਂਡ ਕਰਨਾ, ਉਸਤਤਿ-ਨਿੰਦਾ ਕਰਨ

**ਅਸਿਸਟੈਂਟ ਪ੍ਰੋਫੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਧਰਮ ਅਧਿਐਨ ਵਿਭਾਗ, ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫ਼ਤਿਹਗੜ੍ਹ ਸਾਹਿਬ। ਮੋ. +੯੧੯੮੫੫੫੦੦੭੩੭*

ਦੀਆਂ ਪ੍ਰਸਥਿਤੀਆਂ ਵਿਚ ਖੱਚਿਤ ਹੋਣਾ ਹੈ। ਦਰਅਸਲ ਮਨ ਦਾ ਆਪਣੀ ਹੋਂਦ ਤੋਂ ਜਾਣੂ ਨਾ ਹੋਣਾ ਹੀ ਅਗਿਆਨਤਾ ਹੈ।

ਮਨੁੱਖੀ ਸਰੀਰ ਦਾ ਸੰਚਾਲਕ ਮਨ ਹੈ, ਪਰੰਤੂ ਸੰਚਾਲਕ ਹੋਣ ਦੇ ਬਾਵਜੂਦ ਪਰਦਾਰਾਂ (ਪਰਾਏ ਦਰ) ਉੱਤੇ ਨਿਰਭਰ ਹੈ। ਮਨ ਸਭ ਕੁਝ ਕਰਨ ਦੇ ਸਮਰੱਥ ਹੈ, ਪਰ ਅਗਿਆਨਤਾ ਵਿਚ ਅਸਲ ਕਾਰਜ ਤੋਂ ਖੁੰਝ ਗਿਆ ਹੈ। ਮਨ ਜੇਕਰ ਆਪਣੇ ਆਪੇ ਦਾ ਤਿਆਗ ਕਰ ਦੇਵੇ ਤਾਂ ਹੀ ਗਿਆਨਵਾਨ ਹੋ ਕੇ ਸੱਚ ਨੂੰ ਪ੍ਰਾਪਤ ਕਰ ਸਕਦਾ ਹੈ। ਮਨ ਸੁਖ-ਦੁਖ, ਉਸਤਤਿ-ਨਿੰਦਾ ਦੀ ਅਗਨ ਵਿਚ ਜਲਦਾ ਰਹਿੰਦਾ ਹੈ, ਜਿਸ ਸਦਕਾ ਇਹ ਹਰ ਪਲ, ਹਰ ਛਿਨ ਹੋਰ ਤੋਂ ਹੋਰ ਹੁੰਦਾ ਜਾਂਦਾ ਹੈ। ਇਹੀ ਦਸ਼ਾ ਇਸ ਦੇ ਦੁਖਾਂ ਦਾ ਕਾਰਨ ਹੈ। ਸ੍ਰੀ ਗੁਰੂ ਅਮਰਦਾਸ ਜੀ ਆਪਣੀ ਬਾਣੀ ਵਿਚ ਮਨ ਨੂੰ ਜੋਤਿ ਸਰੂਪ ਦੱਸਦੇ ਹੋਏ ਆਪਣੇ ਆਪ ਨੂੰ ਪਛਾਣਨ ਲਈ ਕਹਿੰਦੇ ਹਨ।[੩] ਗੁਰਬਾਣੀ ਵਿਚ ਮਨ ਲਈ ਕਈ ਰੂਪਕ ਵਰਤੇ ਹਨ, ਜਿਵੇਂ— ਰਾਜਾ, ਪਰਦੇਸੀ, ਬੈਰਾਗੀ, ਬਨਵਾਸੀ, ਬਉਰਾ ਅਤੇ ਬਾਵਰਾ ਆਦਿ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਆਪਣੀ ਬਾਣੀ ਵਿਚ ਮਨ ਨੂੰ ਆਪਣਾ 'ਮਾਨੁ' (ਮਾਣ) ਤਿਆਗਣ ਲਈ ਕਹਿੰਦੇ ਹਨ:

*ਸਾਧੋ ਮਨ ਕਾ ਮਾਨੁ ਤਿਆਗਉ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥੧॥ਰਹਾਉ॥*
*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥੧॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮਖਿ ਜਾਨਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

ਮਨ ਆਪਣੀ ਚੰਚਲ ਬਿਰਤੀ ਕਾਰਨ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਚ ਗ਼ਲਤਾਨ ਰਹਿੰਦਾ ਹੈ, ਉਹ ਇਨ੍ਹਾਂ ਦੀਆਂ ਭਟਕਨਾਵਾਂ ਵਿਚ ਹੀ ਗ੍ਰਸਤ ਹੋ ਆਪਣਾ ਆਪਾ ਭੁਲ ਬੈਠਾ ਹੈ। ਅਜਿਹੇ ਹਾਲਾਤਾਂ ਸਦਕਾ ਹੀ ਗੁਰੂ ਸਾਹਿਬ ਮਨ ਨੂੰ ਪਰਮਾਤਮਾ ਦਾ ਆਸਰਾ ਲੈਣ ਲਈ ਕਹਿੰਦੇ ਹਨ, ਜਿਸ ਦੇ ਸਿਮਰਨ ਨਾਲ ਖੋਟੀ ਮੱਤ ਚਲੀ ਜਾਂਦੀ ਹੈ ਤੇ ਮਨ ਪਰਮ ਪਦ ਨੂੰ ਪ੍ਰਾਪਤ ਕਰਦਾ ਹੈ।[੪] ਮਨ ਅਸਲ ਮਨੋਰਥ ਨੂੰ ਭੁੱਲੀ ਬੈਠਾ ਹੈ। ਇਹੀ ਕਾਰਨ ਹੈ ਕਿ ਇਹ ਆਪਣੇ ਮਨੋਰਥ ਤੋਂ ਅਣਜਾਣ ਹੈ, ਇਸ ਨੂੰ ਆਪਣੇ ਅਣਮੁੱਲੇ ਜਨਮ ਦੀ ਕੀਮਤ ਨਹੀਂ ਹੈ। ਆਪੇ ਦੀ ਪਛਾਣ ਨਾ ਹੋਣ ਸਦਕਾ, ਪ੍ਰਭੂ ਜੋ ਅੰਦਰ-ਬਾਹਰ ਸਦਾ ਨਾਲ ਹੈ ਉਸ ਨਾਲ ਪਿਆਰ ਨਹੀਂ ਪਾਉਂਦਾ :

*ਅੰਤਰਿ ਬਾਹਰਿ ਸਦਾ ਸੰਗਿ ਪ੍ਰਭੁ ਤਾ ਸਿਉ ਨੇਹੁ ਨ ਲਾਵੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੦)*

ਮਨ ਮਾਇਆ ਵਿਚ ਖਚਤ ਹੁੰਦਾ ਹੋਇਆ, ਆਪਣੀ ਮੱਤ ਤੋਂ ਹੀਣਾ ਹੋ ਅਕਾਲ ਪੁਰਖ ਦਾ ਜਸ ਨਹੀਂ ਗਾਉਂਦਾ, ਸਗੋਂ ਝੂਠੀ ਸੋਭਾ ਹਿੱਤ ਹਉਮੈਂ ਵਿਚ ਆਉਂਦਾ ਹੈ। ਪੰਜ ਵਿਕਾਰਾਂ ਵਿਚ ਪੈ ਲੋਕਾਂ ਨੂੰ ਠੱਗਦਾ ਹੈ, ਕਰਦਾ ਕੁਝ ਹੈ,

ਜ਼ਾਹਰ ਕੁਝ ਹੋਰ ਕਰਦਾ ਹੈ।[੫]

## ਗੁਰੂ ਤੇ ਗਿਆਨ

ਗੁਰੂ ਗਿਆਨ ਦਾ ਸੋਮਾ ਹੈ, ਜਿਸ ਤੋਂ ਸਿੱਖਿਆ ਪ੍ਰਾਪਤ ਕਰ ਕੇ ਸਾਧਕ ਮਨ ਦੀ ਖੋਜ ਕਰਦਾ ਹੈ। ਗੁਰੂ ਦੀ ਇਕ ਸਿੱਖਿਆ ਸੁਣਨ ਨਾਲ ਮਨੁੱਖ ਦੀ ਮਤ ਰਤਨ-ਜਵਾਹਰ ਦੀ ਨਿਆਈਂ ਹੋ ਜਾਂਦੀ ਹੈ।[੬] ਗੁਰੂ ਹੀ ਗੁਰ ਦੇਣ ਵਾਲਾ ਹੈ, ਜਿਸ ਗੁਰ ਨੂੰ ਕਮਾ ਕੇ ਮਨੁੱਖ ਅਗੰਮੀ ਗਿਆਨ ਪ੍ਰਾਪਤ ਕਰਦਾ ਹੈ। ਗੁਰ ਦੀ ਅਣਹੋਂਦ ਮਨੁੱਖ ਨੂੰ ਦੁਖਾਂ ਦਾ ਭਾਗੀ ਬਣਾਉਂਦੀ ਹੈ। ਮਨੁੱਖ ਆਪਣੇ ਅਸਲੇ ਤੋਂ ਟੁੱਟਿਆ ਹੋਣ ਸਦਕਾ ਹੀ ਮਾਇਆ ਵਿਚ ਉਲਝਿਆ ਰਹਿੰਦਾ ਹੈ ਅਤੇ ਅਸਲ ਮਾਰਗ ਤੋਂ ਭਟਕ ਜਾਂਦਾ ਹੈ। ਗੁਰੂ ਸਾਹਿਬ ਆਪਣੀ ਬਾਣੀ ਵਿਚ ਗੁਰੂ ਦੇ ਉਪਦੇਸ਼ ਤੋਂ ਜਾਣੂ ਕਰਵਾਉਂਦੇ ਹਨ:

*ਮਨ ਰੇ ਗਹਿਓ ਨ ਗੁਰ ਉਪਦੇਸੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੩)*

ਗੁਰੂ ਸਾਹਿਬ ਆਪਣੀ ਬਾਣੀ ਦੇ ਮਾਧਿਅਮ ਰਾਹੀਂ ਸਾਨੂੰ ਮਾਇਆ ਤੋਂ ਜਾਣੂ ਕਰਵਾਉਂਦੇ ਹੋਏ ਇਸ ਦਾ ਤੋੜ ਵੀ ਦੱਸਦੇ ਹਨ। ਗੁਰੂ ਦਾ ਗੁਰ ਹੀ ਗਿਆਨ ਦਾ ਸੋਮਾ ਹੈ, ਇਸ ਗਿਆਨ ਸਦਕਾ ਹੀ ਜੀਵ ਭਗਤੀ ਕਰ ਪਾਉਂਦਾ ਹੈ। ਗੁਰੂ ਸਾਹਿਬ ਅਨੁਸਾਰ ਜਿਹੜਾ ਮਨੁੱਖ ਗੁਰੂ ਤੋਂ ਗੁਰ ਲੈ ਕੇ ਇਸ ਨੂੰ ਕਮਾਉਂਦਾ ਹੈ, ਫਿਰ ਉਹ ਮਨੁੱਖ ਦੁਖ-ਸੁਖ ਤੋਂ ਉੱਪਰ ਉਠ ਜਾਂਦਾ ਹੈ। ਅਜਿਹਾ ਮਨੁੱਖ ਕਿਸੇ ਦੀ ਉਸਤਤ-ਨਿੰਦਾ ਨਹੀਂ ਕਰਦਾ ਤੇ ਨਾ ਹੀ ਉਸ ਨੂੰ ਲੋਭ-ਮੋਹ ਦਾ ਅਭਿਮਾਨ ਰਹਿੰਦਾ ਹੈ। ਉਹ ਹਰਖ-ਸੋਗ ਤੋਂ ਦੂਰ ਹੀ ਰਹਿੰਦਾ ਹੈ ਤੇ ਕਿਸੇ ਦਾ ਮਾਨ-ਅਪਮਾਨ ਨਹੀਂ ਕਰਦਾ। ਸਭ ਆਸ਼ਾਵਾਂ ਤੇ ਮਨਸ਼ਾਵਾਂ ਤਿਆਗ ਕੇ ਮਨ ਕਰਕੇ ਜਗ ਤੋਂ ਨਿਰਾਸ਼ ਹੀ ਰਹਿੰਦਾ ਹੈ। ਅਜਿਹੇ ਜੀਵਨ ਦੇ ਧਾਰਨੀ ਮਨੁੱਖ ਨੂੰ ਕਾਮ-ਕ੍ਰੋਧ ਛੋਂਹਦੇ ਨਹੀਂ ਤੇ ਪਰਮਾਤਮਾ ਅਜਿਹੇ ਮਨੁੱਖ ਦੇ ਅੰਦਰ ਵਸਦਾ ਹੈ। ਗੁਰੂ ਸਦਕਾ ਅਜਿਹੀ ਕਿਰਪਾ ਜਿਸ ਮਨੁੱਖ ਉੱਤੇ ਹੁੰਦੀ ਹੈ, ਉਹੀ ਮਨੁੱਖ ਇਸ ਜੁਗਤ ਨੂੰ ਪਛਾਣਦਾ ਹੈ ਤੇ ਅੰਤ ਗੋਬਿੰਦ (ਪਰਮਾਤਮਾ) ਨਾਲ ਇਸ ਤਰ੍ਹਾਂ ਇਕਮਿਕ ਹੋ ਜਾਂਦਾ ਹੈ ਜਿਵੇਂ ਪਾਣੀ ਨਾਲ ਪਾਣੀ ਮਿਲ ਜਾਂਦਾ ਹੈ। ਗੁਰ-ਫੁਰਮਾਨ ਹੈ:

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥੧ ਰਹਾਉ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥੨॥*
*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥੩॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੩)*

## ਨਾਮ

ਗੁਰੂ ਤੋਂ ਗਿਆਨ ਲੈਣ ਉਪਰੰਤ ਜੀਵ ਨੂੰ ਨਾਮ ਦੀ ਪ੍ਰਾਪਤੀ ਹੁੰਦੀ ਹੈ। ਇਹ

ਨਾਮ ਦਾ ਰਸ ਸਭ ਤੋਂ ਸ੍ਰੇਸ਼ਟ, ਸਭ ਰਸਾਂ ਦਾ ਰਸ ਹੈ, ਜਿਸ ਦਾ ਕੋਈ ਸਾਨੀ ਨਹੀਂ। ਨਾਮ ਨੂੰ ਕਲਜੁਗ ਦੇ ਸਮੇਂ ਵਿਚ ਪਾਰਉਤਾਰਾ ਕਰਵਾਉਣ ਵਾਲਾ ਦਰਸਾਇਆ ਗਿਆ ਹੈ ਭਾਵ ਸ੍ਰੇਸ਼ਟ ਧਰਮ ਇਕ ਅਕਾਲ ਪੁਰਖ ਦਾ ਨਾਮ ਹੀ ਹੈ:

*ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ॥*
*ਅਉਰ ਧਰਮ ਤਾ ਕੈ ਸਮ ਨਾਹਨਿ ਇਹ ਬਿਧਿ ਬੇਦੁ ਬਤਾਵੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੨)*

ਇਹ ਅਮੋਲਕ ਨਾਮ ਹੀ ਹੈ ਜੋ ਪਤਿਤ ਨੂੰ ਪਾਕ ਕਰਨ ਵਾਲਾ ਹੈ। ਮਨੁੱਖ ਨੂੰ ਉਸ ਪਰਮਾਤਮਾ ਨੂੰ ਜਾਣਨਾ ਚਾਹੀਦਾ ਹੈ ਜੋ ਸਦਾ ਸਾਡੇ ਨਾਲ ਵਸਦਾ ਹੈ।[੭] ਡਰ ਦੂਰ ਕਰਨ ਵਾਲਾ ਤੇ ਦੁਰਮਤ ਖਤਮ ਕਰਨ ਵਾਲਾ ਕਲਜੁਗ ਵਿਚ ਹਰੀ ਦਾ ਇਕ ਨਾਮ ਹੀ ਹੈ। ਇਸ ਲਈ ਜੋ ਮਨੁੱਖ ਨਿੱਤ ਗੁਰੂ ਦੇ ਦੱਸੇ ਮਾਰਗ ਉੱਤੇ ਚੱਲਦਾ ਹੈ, ਉਸ ਮਨੁੱਖ ਦੇ ਸਾਰੇ ਕਾਰਜ ਸਫਲ ਹੋ ਜਾਂਦੇ ਹਨ।[੮] ਸ੍ਰੀ ਗੁਰੂ ਤੇਗ ਬਹਾਦਰ ਜੀ ਅਨੁਸਾਰ ਨਾਮ ਦੀ ਪ੍ਰਾਪਤੀ ਕਰਨ ਵਾਲਾ ਸਾਧਕ ਅਮਰ ਤੇ ਅਟੱਲ ਹੈ, ਕਿਉਂਕਿ ਅਕਾਲ ਪੁਰਖ ਆਪ ਅਟੱਲ ਹੈ। ਸੰਸਾਰ ਉੱਤੇ ਮੌਜੂਦ ਹਰ ਸ਼ੈਅ ਨਾਸ਼ਵਾਨ ਹੈ, ਕੇਵਲ ਤੇ ਕੇਵਲ ਨਾਮ ਅਤੇ ਨਾਮੀ ਸਦਾ ਥਿਰ ਰਹਿਣ ਵਾਲਾ ਹੈ। ਅੰਤ ਵਿਚ ਅਕਾਲ ਪੁਰਖ ਦਾ ਨਾਮ ਜਪਣ ਵਾਲੇ ਸਾਧਕ ਤੇ ਪਰਮਾਤਮਾ ਨੇ ਹੀ ਰਹਿਣਾ ਹੈ।[੯]

ਗੁਰੂ ਸਾਹਿਬ ਮਨ ਨੂੰ ਪਰਮਾਤਮਾ ਦੀ ਸ਼ਰਨ ਪ੍ਰਾਪਤ ਕਰਨ ਲਈ ਕਹਿੰਦੇ ਹਨ। ਗੁਰਬਾਣੀ ਦੇ ਆਸ਼ੇ ਅਨੁਸਾਰ ਸਭ ਬਾਹਰੀ ਆਸਰੇ ਤਿਆਗ ਕੇ ਇਕ ਪਰਮਾਤਮਾ ਦੇ ਆਸਰੇ ਉਤੇ ਟੇਕ ਰੱਖਣੀ ਹੈ। ਅਜਿਹੀ ਸ਼ਰਨ ਹਾਸਿਲ ਕਰਨ ਨਾਲ ਗਨਕਾ ਤਰ ਗਈ। ਗੁਰੂ ਸਾਹਿਬ ਅਨੁਸਾਰ ਦ੍ਰਿੜ੍ਹਤਾ ਨਾਲ ਅਕਾਲ ਪੁਰਖ ਦਾ ਸਿਮਰਨ ਕਰਨ ਨਾਲ ਧ੍ਰੂਅ ਭਗਤ ਨੇ ਨਿਰਭੈਅ ਪਦ ਪ੍ਰਾਪਤ ਕੀਤਾ। ਗੁਰੂ ਸਾਹਿਬ ਸਮਝਾਉਂਦੇ ਹਨ ਕਿ ਜਦੋਂ ਮੁਸੀਬਤ ਵਿਚ ਫਸੇ ਇਕ ਹਾਥੀ ਨੇ ਪਰਮਾਤਮਾ ਨੂੰ ਯਾਦ ਕੀਤਾ ਤਾਂ ਪਰਮਾਤਮਾ ਨੇ ਔਖੀ ਘੜੀ ਵਿਚ ਉਸ ਦੀ ਰਾਖੀ ਕੀਤੀ। ਇਸੇ ਲਈ ਉਸ ਪਰਮਾਤਮਾ ਦੇ ਨਾਮ ਦੀ ਮਹਿਮਾ ਅਜਿਹੀ ਹੈ, ਜਿਸ ਨੂੰ ਸਿਮਰ ਇਕ ਹਾਥੀ ਦੇ ਸਭ ਬੰਧਨ ਟੁੱਟ ਗਏ। ਅਜਾਮਲ ਵਰਗਾ ਵਿਕਾਰੀ ਮਨੁੱਖ ਅਕਾਲ ਪੁਰਖ ਦਾ ਖਿਨ ਭਰ ਸਿਮਰਨ ਕਰਨ ਨਾਲ ਮੁਕਤ ਹੋ ਗਿਆ। ਮਨੁੱਖ ਨੂੰ ਚਾਹੀਦਾ ਹੈ ਉਹ ਵੀ ਉਸ ਹਰੀ ਨੂੰ ਯਾਦ ਕਰ ਕੇ ਆਪਣਾ ਪਾਰਉਤਾਰਾ ਕਰ ਲਵੇ। ਗੁਰ ਫੁਰਮਾਨ ਹੈ:

*ਮਨ ਰੇ ਪ੍ਰਭ ਕੀ ਸਰਨਿ ਬਿਚਾਰੋ॥*
*ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ॥੧॥ਰਹਾਉ॥*
*ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ॥*
*ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ॥੧॥*
*ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥*
*ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥੨॥*
*ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥*

*ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ॥੩॥੪॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੨)*

ਹੁਕਮ

ਗੁਰ ਦਾ ਗਿਆਨ ਲੈਣ ਉਪਰੰਤ ਸਾਧਕ ਗਿਆਨੀ ਬਣਦਾ ਹੈ, ਗਿਆਨੀ ਸਦਾ ਅਕਾਲ ਪੁਰਖ ਦੇ ਭਾਣੇ ਵਿਚ ਰਹਿੰਦਾ ਹੈ। ਗਿਆਨੀ ਆਪਣੇ ਮਨ ਨੂੰ ਹੁਕਮ, ਰਜ਼ਾ ਤੇ ਭਾਣੇ ਵਿਚ ਰੱਖਦਾ ਹੈ। ਪਰਮਾਤਮਾ ਦੇ ਭਾਣੇ ਵਿਚ ਰਹਿੰਦਾ ਹੋਇਆ ਅਜਿਹਾ ਮਨੁੱਖ ਦੁਖ-ਸੁਖ, ਹਰਖ-ਸੋਗ, ਉਸਤਤਿ-ਨਿੰਦਾ ਸਭ ਹਾਲਤਾਂ ਨੂੰ ਇਕ ਬਰਾਬਰ ਮੰਨਦਾ ਹੈ। ਗਿਆਨੀ ਮਾਇਆ ਤੋਂ ਨਿਰਲੇਪ ਹੁੰਦਾ ਹੈ। ਅਗਿਆਨੀ ਮਨੁੱਖ ਮਾਇਆ ਦੀ ਪ੍ਰਾਪਤੀ ਨਾਲ ਸੁਖ ਮਹਿਸੂਸ ਕਰਦਾ ਹੈ ਅਤੇ ਅਣਹੋਂਦ ਵਿਚ ਦੁਖ। ਗਿਆਨੀ ਮਨੁੱਖ ਤਤੁ ਦੀ ਪਛਾਣ ਕਰਦਾ ਹੋਇਆ ਸਦਾ ਅਨੰਦ ਵਿਚ ਰਹਿੰਦਾ ਹੈ। ਇਹੀ ਖੇਲ ਹੈ ਜੋ ਕਠਿਨ ਹੈ:

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥੧॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥੨॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

ਅਕਾਲ ਪੁਰਖ ਦੇ ਭਾਣੇ ਵਿਚ ਜੀਉਣ ਵਾਲੇ ਮਨੁੱਖ ਚਿੰਤਾਵਾਂ ਤੋਂ ਨਿਰਲੇਪ ਹੁੰਦੇ ਹਨ। ਸਮੁੱਚੇ ਸੰਸਾਰ ਵਿਚ ਰੱਬ ਵੱਲੋਂ ਕੁਝ ਨਿਯਮ ਬਣਾਏ ਹਨ, ਜੋ ਉਸ ਦੇ ਹੁਕਮ ਤੇ ਰਜ਼ਾ ਵਿਚ ਹਨ। ਇਸੇ ਲਈ ਸੰਸਾਰ ਵਿਚ ਆਉਣ ਵਾਲੇ ਹਰ ਮਨੁੱਖ ਨੇ ਮਰਨਾ ਹੈ, ਇਹ ਰੱਬੀ ਨਿਯਮ ਹੈ, ਫਿਰ ਚਿੰਤਾ ਕਿਸ ਦੀ ਤੇ ਡਰ ਵੀ ਕਿਸ ਦਾ? ਫੁਰਮਾਨ ਹੈ:

*ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥*
*ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੯)*

ਗਿਆਨੀ ਮਨੁੱਖ ਉਹੀ ਹੈ, ਜੋ ਨਿੱਤ ਸੱਚ ਦੀ ਭਾਲ ਵਿਚ ਰਹਿੰਦਾ ਹੈ। ਉਸ ਨੂੰ ਕੋਈ ਭੈ ਨਹੀਂ ਕਿਉਂ ਕਿ ਉਹ ਰੱਬੀ ਭਾਣੇ ਵਿਚ ਹੈ। ਗਿਆਨੀ ਮਨੁੱਖ ਸਦਾ ਅਕਾਲ ਪੁਰਖ ਦੇ ਮਾਰਗ ਉੱਤੇ ਚੱਲਦਾ ਹੈ, ਪਰਮਾਤਮਾ ਦੀ ਰਜ਼ਾ ਹੀ ਅਭਿਲਾਖੀ ਮਨੁੱਖ ਨੂੰ ਹੁਕਮ ਵਿਚ ਲਿਆਉਂਦੀ ਹੈ। ਰੱਬ ਤੋਂ ਬਿਨਾਂ ਕੋਈ ਹੋਰ ਇਸ ਵਿਚ ਦਖ਼ਲ ਨਹੀਂ ਦੇ ਸਕਦਾ।

ਜੀਵਨ ਮਨੋਰਥ

ਸਧਾਰਨ ਮਨੁੱਖ ਅਤੇ ਗਿਆਨੀ ਮਨੁੱਖ ਵਿਚ ਇੱਕੋ ਅੰਤਰ ਹੈ, ਗਿਆਨੀ ਮਨੁੱਖ ਨੂੰ ਆਪਣੇ ਅਸਲ ਮਨੋਰਥ ਦਾ ਪਤਾ ਹੈ, ਪਰ ਸਧਾਰਨ ਇਨਸਾਨ ਨੂੰ ਨਹੀਂ। ਉਹ ਹਰ ਸਮੇਂ ਮਾਇਆ ਵਿਚ ਖਚਿਤ ਰਹਿੰਦਾ ਹੈ। ਮਨੁੱਖੀ ਜੀਵਨ ਇਕ ਨੇਕ ਅਵਸਰ ਹੈ, ਜੋ ਬੜਾ ਅਮੋਲਕ ਹੈ। ਇਹੋ ਸੱਚ ਦੀ ਪ੍ਰਾਪਤੀ ਦਾ ਮੌਕਾ ਹੈ। ਇਹੀ ਕਾਰਨ ਹੈ ਕਿ ਨੌਵੇਂ

ਪਾਤਸ਼ਾਹ ਨੇ ਮਨੁੱਖੀ ਜਨਮ ਨੂੰ ਬੜੇ ਜੁਗਾਂ ਪਿੱਛੋਂ ਮਿਲਿਆ ਅਵਸਰ ਦੱਸਿਆ ਹੈ।[੧੦] ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਮਨੁੱਖਾ ਜੀਵਨ ਪਰਮਾਤਮਾ ਦੀ ਪ੍ਰਾਪਤੀ ਲਈ ਹੀ ਇਕ ਅਵਸਰ ਹੈ। ਇਸੇ ਲਈ ਮਨੁੱਖੀ ਜਾਮੇ ਦਾ ਹਰ ਸਵਾਸ ਅਮੋਲਕ ਹੈ। ਗੁਰੂ ਸਾਹਿਬ ਦੱਸਦੇ ਹਨ ਕਿ ਮਨੁੱਖ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਸ ਦੀ ਉਮਰ ਨਿਰੰਤਰ ਘਟ ਰਹੀ ਹੈ, ਪਰ ਉਹ ਲੋਭ ਵਿਚ ਇਸ ਨੂੰ ਤੁਛ ਜਾਣਦਾ ਹੈ।[੧੧] ਗਿਆਨੀ ਮਨੁੱਖ ਇਸ ਸੁਭਾਗੇ ਸਮੇਂ ਦਾ ਲਾਹਾ ਲੈਂਦਾ ਹੋਇਆ ਆਪਣਾ ਜੀਵਨ ਸਫਲਾ ਕਰਦਾ ਹੈ, ਉਹ ਹਰ ਪਲ, ਬੰਦਗੀ, ਧਿਆਨ ਵਿਚ ਗੁਜ਼ਾਰਦਾ ਹੈ।

ਗਿਆਨੀ ਮਨੁੱਖ ਨੂੰ ਪਤਾ ਹੈ ਕਿ ਜੀਵਨ ਵਿਚ ਸਮਾਂ ਘੱਟ ਹੈ, ਸਮਾਂ ਰਹਿੰਦੇ ਆਪਣਾ ਅਸਲ ਮਨੋਰਥ ਪ੍ਰਾਪਤ ਕਰਨਾ ਹੈ। ਨਾਮ ਤੋਂ ਬਿਨਾਂ ਇਹ ਮਨੁੱਖੀ ਜੀਵਨ ਨਿਸਫਲ ਰਹਿ ਜਾਵੇਗਾ। ਗੁਰਬਾਣੀ ਦੀ ਦ੍ਰਿਸ਼ਟੀ ਅਨੁਸਾਰ ਮਨੁੱਖ ਨੇ ਅਕਾਲ ਪੁਰਖ ਨੂੰ ਇਸ ਤਰ੍ਹਾਂ ਆਪਣੇ ਜੀਵਨ ਦਾ ਹਿੱਸਾ ਬਣਾਉਣਾ ਹੈ, ਜਿਸ ਤਰ੍ਹਾਂ ਮੱਛੀ ਲਈ ਪਾਣੀ ਜ਼ਰੂਰੀ ਹੈ।[੧੨] ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਾਨੂੰ ਇਸ ਜੀਵਨ ਦਾ ਅਸਲ ਕਾਰਜ ਸਮਝਾਉਂਦੇ ਹੋਏ ਦੱਸਦੇ ਹਨ ਕਿ ਉਸ ਵਾਹਿਗੁਰੂ ਨੂੰ ਸਿਮਰਨਾ ਹੀ ਸਾਡਾ ਅਸਲ ਕਰਮ ਹੈ। ਇਸ ਲਈ ਮਨੁੱਖ ਨੂੰ ਮਾਇਆ ਦੀ ਸੰਗਤ ਨੂੰ ਤਿਆਗਦੇ ਹੋਏ, ਪਰਮਾਤਮਾ ਦੀ ਸ਼ਰਨ ਲੈਣੀ ਚਾਹੀਦੀ ਹੈ। ਮਨੁੱਖ ਨੂੰ ਚਾਹੀਦਾ ਹੈ ਕਿ ਇਸ ਜਗਤ ਦੇ ਸਭ ਸੁਖਾਂ ਨੂੰ ਮਿਥਿਆ ਮੰਨੇ ਤੇ ਸਭ ਰੂਪਾਂ ਨੂੰ ਝੂਠਾ ਜਾਣੇ। ਗੁਰੂ ਸਾਹਿਬ ਮਨੁੱਖ ਨੂੰ ਸੁਚੇਤ ਕਰਦੇ ਹੋਏ ਸਮਝਾਉਂਦੇ ਹਨ ਕਿ ਇਸ ਸੰਸਾਰ ਵਿਚ ਮਿਲੇ ਪਦਾਰਥਾਂ ਨੂੰ ਸੁਪਨੇ ਵਾਂਗ ਜਾਣ, ਹੇ ਮਨੁੱਖ! ਤੂੰ ਕਿਸ ਉੱਪਰ ਹੰਕਾਰ ਕਰਦਾ ਹੈਂ? ਇਸ ਸੰਸਾਰ ਦੇ ਰਾਜ ਨੂੰ ਵੀ ਤੂੰ ਰੇਤ ਦੀ ਕੰਧ ਵਰਗਾ ਜਾਣ ਜਿਸ ਨੇ ਛਿਣ ਵਿਚ ਢੇਰੀ ਹੋ ਜਾਣਾ ਹੈ:

*ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ॥*
*ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ॥*
*ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ॥੧॥ਰਹਾਉ॥*
*ਸੁਪਨੇ ਜਿਉ ਧਨੁ ਪਛਾਨੁ ਕਾਹੇ ਪਰਿ ਕਰਤ ਮਾਨੁ॥*
*ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ॥*
*ਨਾਨਕੁ ਜਨੁ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫੨)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਬਾਣੀ ਵਿਚ ਮੁਕਤੀ, ਭਾਵ ਆਵਾਗਵਨ ਤੋਂ ਛੁਟਕਾਰਾ ਤੇ ਚੌਥੇ ਪਦ ਦੀ ਪ੍ਰਾਪਤੀ ਦੀ ਗੱਲ ਕੀਤੀ ਹੈ। ਮੁਕਤੀ ਉਹ ਨਹੀਂ ਹੋ ਸਕਦੀ ਜਿਸ ਵਿਚ ਕਿਸੇ ਕਿਸਮ ਦੀ ਪਾਬੰਦੀ ਹੋਵੇ। ਗੁਰਬਾਣੀ ਅਨੁਸਾਰ ਮੁਕਤ ਹੋਣਾ ਮਨੁੱਖ ਦਾ ਪਰਮ ਮਨੋਰਥ ਹੈ। ਗੁਰੂ ਸਾਹਿਬਾਨ ਦੁਆਰਾ ਦਿੱਤੇ ਮੁਕਤੀ ਦੇ ਸਿਧਾਂਤ ਵਿਚ ਪਰਮ ਜੋਤਿ ਵਿਚ ਮਨ ਜੋਤਿ ਦੀ ਇਕਮਿਕਤਾ ਹੈ। ਜਿਸ ਨੂੰ 'ਬ੍ਰਹਮਗਿਆਨੀ ਆਪਿ ਪਰਮੇਸੁਰ' ਕਿਹਾ ਹੈ। ਜਿਹੜਾ ਮਨੁੱਖ ਅਕਾਲ ਪੁਰਖ ਨੂੰ ਸਿਮਰ ਕੇ ਆਪਣੇ ਅੰਦਰ ਵਸਾ ਲੈਂਦਾ ਹੈ, ਉਹ ਮਨੁੱਖ ਅੰਤ ਮੁਕਤੀ ਪ੍ਰਾਪਤ ਕਰ ਲੈਂਦਾ

ਹੈ। ਅਜਿਹਾ ਮਨੁੱਖ ਪਰਮਾਤਮਾ ਵਿਚ ਸਮਾਅ ਜਾਂਦਾ ਹੈ:

*ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ॥*
*ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੮)*

ਸਾਰ ਰੂਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸਮੁੱਚੀ ਬਾਣੀ ਦਾਰਸ਼ਨਿਕ ਪੱਧਰ 'ਤੇ ਕਈ ਸੰਕਲਪ ਸਮੋਈ ਬੈਠੀ ਹੈ। ਇਨ੍ਹਾਂ ਸੰਕਲਪਾਂ ਦਾ ਵਿਧੀਬਧ ਅਧਿਐਨ ਕਰ ਕੇ ਧਰਮ ਸ਼ਾਸਤਰੀ ਪਰਿਪੇਖ ਦੀ ਉਸਾਰੀ ਕੀਤੀ ਜਾ ਸਕਦੀ ਹੈ।

ਹਵਾਲੇ :


੧. *ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੧੨.

੨. *ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥ ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੯.

੩. *ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੪੪੧.

੪. *ਰੇ ਮਨ ਓਟ ਲੇਹੁ ਹਰਿ ਨਾਮਾ॥ ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੯੦੧.

੫. *ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ॥ ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੫੩੬.

੬. *ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੨.

੭. *ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥ ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬.

੮. *ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ॥ ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭.

੯. *ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ॥ ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੯.

੧੦. *ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥ ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੧.

੧੧. *ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੦.

੧੨. *ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥ ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬. ■

# ਸੱਚ ਦਾ ਸੂਰਜ : ਸ੍ਰੀ ਗੁਰੂ ਤੇਗ ਬਹਾਦਰ ਜੀ (ਨਾਇਕ ਬਿੰਬ ਦੀ ਉਸਾਰੀ)

*-ਡਾ. ਵਿਸ਼ਾਲ ਕੁਮਾਰ**

ਮਹਾਂਕਾਵਿ ਅਤੇ ਖੰਡ ਕਾਵਿ ਪ੍ਰਬੰਧ ਕਾਵਿ ਦੇ ਭੇਦ ਹਨ। ਇਨ੍ਹਾਂ ਦਾ ਖਾਸਾ ਨਾਇਕ ਪ੍ਰਧਾਨ ਹੋਣਾ ਹੈ। ਇਨ੍ਹਾਂ ਦੇ ਨਾਇਕਤਵ ਦੀ ਸਿਰਜਣਾ ਸਮੇਂ ਅਸਾਧਾਰਨ ਵੀਰਤਾ-ਪੂਰਵਕ ਕੀਤੇ ਜਾਣ ਵਾਲੇ ਕੰਮਾਂ ਉੱਤੇ ਧਿਆਨ ਕੇਂਦਰਿਤ ਕੀਤਾ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਰਗੇ ਮਹਾਨਾਇਕਾਂ ਨੇ ਪੰਜਾਬੀ ਲੇਖਕਾਂ ਦਾ ਸਭ ਤੋਂ ਵੱਧ ਧਿਆਨ ਆਪਣੇ ਵੱਲ ਖਿੱਚਿਆ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੇ ਅਦੁੱਤੀ ਬਲੀਦਾਨ ਕਾਰਨ ਪੰਜਾਬੀ ਲੇਖਕਾਂ ਦੀ ਵਿਸ਼ੇਸ਼ ਪਸੰਦ ਰਹੇ ਹਨ। ਇਸ ਪਿੱਛੇ ਉਨ੍ਹਾਂ ਦੀ ਮੂਲ ਭਾਵਨਾ ਗੁਰੂ ਸਾਹਿਬ ਦੀ ਸ਼ਖ਼ਸੀਅਤ ਦੇ ਬਿੰਬ ਨੂੰ ਰੁਸ਼ਨਾਉਣਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਬਾਰੇ ਹੇਠ ਲਿਖੇ ਮਹਾਂਕਾਵਿ ਅਤੇ ਖੰਡ ਕਾਵਿ ਮਿਲਦੇ ਹਨ;

੧) ਤੇਗ ਬਹਾਦਰ ਬੋਲਿਆ (ਮਹਾਂਕਾਵਿ) — ਗੁਰਦੇਵ ਸਿੰਘ ਮਾਨ ੧੯੭੫ ਈ.
੨) ਧਰਮ ਹੇਤ ਸਾਕਾ ਜਿਨ ਕੀਆ (ਮਹਾਂਕਾਵਿ) — ਦਾਨ ਸਿੰਘ ਕੋਮਲ ੧੯੭੫ ਈ.
੩) ਸਾਕਾ ਜਿਨ ਕੀਆ (ਮਹਾਂਕਾਵਿ) — ਮਹਿੰਦਰ ਸਿੰਘ ਸਰਨਾ ੧੯੭੯ ਈ.
੪) ਸੱਚ ਦਾ ਸੂਰਜ (ਖੰਡ ਕਾਵਿ) — ਅਜਾਇਬ ਸਿੰਘ ਚਿੱਤਰਕਾਰ ੧੯੭੫ ਈ.

ਅਜਾਇਬ ਸਿੰਘ ਚਿੱਤਰਕਾਰ ਦੁਆਰਾ ਰਚਿਤ ਖੰਡ-ਕਾਵਿ 'ਸੱਚ ਦਾ ਸੂਰਜ' ਉਨ੍ਹਾਂ ਦੇ ਮਹਾਂਨਾਇਕ ਵਾਲੇ ਬਿੰਬ ਦੀ ਪੇਸ਼ਕਾਰੀ ਕਰਦਿਆਂ ਵਿਚਾਰਧਾਰਕ ਪੱਧਰ 'ਤੇ ਗੁਰੂ ਸਾਹਿਬ ਦੀ ਲਾਸਾਨੀ ਸ਼ਹਾਦਤ ਨੂੰ ਇਕ ਨਵੀਂ ਪਹੁੰਚ ਵਿਧੀ ਰਾਹੀਂ ਉਭਾਰਦਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਿੱਖ ਧਰਮ ਵਿਚ ਨੌਵੇਂ ਗੁਰੂ ਹਨ। ਸੰਨ ੧੬੨੧ ਈ. ਨੂੰ ਆਪ ਦਾ ਪ੍ਰਕਾਸ਼ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਮਾਤਾ ਨਾਨਕੀ ਜੀ ਦੇ ਘਰ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਪਾਵਨ ਅਸਥਾਨ 'ਤੇ ਹੋਇਆ। ਗੰਭੀਰ ਵੈਰਾਗੀ ਰੁਚੀ ਵਾਲੇ ਧਰਮ ਸਾਧਕ ਗੁਰੂ ਸਾਹਿਬ ਦਾ ਵਿਆਹ ੧੫੩੨ ਈ. ਵਿਚ ਭਾਈ ਲਾਲ ਚੰਦ (ਕਰਤਾਰਪੁਰ ਨਿਵਾਸੀ) ਦੀ ਸਪੁੱਤਰੀ ਬੀਬੀ ਗੁਜਰੀ ਜੀ ਨਾਲ ਹੋਇਆ। ੧੬੬੫ ਈ. ਵਿਚ ੪੪ ਸਾਲ ਦੀ ਉਮਰ ਵਿਚ ਆਪ ਜੀ ਨੂੰ ਗੁਰਿਆਈ ਦੀ ਬਖ਼ਸ਼ਿਸ਼ ਹੋਈ। ਔਰੰਗਜ਼ੇਬ ਦੇ ਜਬਰ ਤੋਂ ਦੁਖੀ ਹੋਏ ਕਸ਼ਮੀਰੀ ਬ੍ਰਾਹਮਣ ਜਦੋਂ ਗੁਰੂ ਜੀ ਦੀ ਸ਼ਰਨ ਆਏ ਤਾਂ ਆਪ ਨੇ ਬੜੇ ਸਹਿਜ ਨਾਲ ਆਪਣੇ ਆਪ ਨੂੰ ਬਲੀਦਾਨ ਲਈ ਪੇਸ਼ ਕੀਤਾ। ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਅਦੁੱਤੀ ਅਤੇ ਲਾਸਾਨੀ ਸ਼ਹਾਦਤ ਹੀ

**ਅਸਿਸਟੈਂਟ ਪ੍ਰੋਫੈਸਰ (ਪੰਜਾਬੀ), ਗੁਰੂ ਨਾਨਕ ਦੇਵ ਯੂਨੀਵਰਸਿਟੀ ਕਾਲਜ, ਸੁਜਾਨਪੁਰ। ਮੋ. ੯੭੯੦੫੩੯੬੬੪*

ਧਰਮ ਦੀ ਰੱਖਿਆ ਲਈ ਮੀਲ ਪੱਥਰ ਸਾਬਿਤ ਹੋਈ। ਬਾਦਸ਼ਾਹ ਔਰੰਗਜ਼ੇਬ ਦੀਆਂ ਕੁਟਿਲ ਨੀਤੀਆਂ ਦਾ ਵਿਰੋਧ ਕਰਦਿਆਂ ਗੁਰੂ ਜੀ ਨੇ ੧੬੭੫ ਈ. ਵਿਚ ਸ਼ਹਾਦਤ ਦਿੱਤੀ। ਗੁਰੂ ਸਾਹਿਬ ਦੀ ਸ਼ਹਾਦਤ ਦੇ ਤਿੰਨ ਸੌ ਸਾਲ ਪੂਰੇ ਹੋਣ 'ਤੇ ੧੯੭੫ ਈ. ਪੰਜਾਬੀ ਸਾਹਿਤ ਜਗਤ ਦੇ ਪ੍ਰਸਿੱਧ ਲੇਖਕ ਅਜਾਇਬ ਸਿੰਘ ਚਿੱਤਰਕਾਰ ਨੇ ਖੰਡ-ਕਾਵਿ 'ਸੱਚ ਦਾ ਸੂਰਜ' ਦੀ ਰਚਨਾ ਕੀਤੀ।

ਅਜਾਇਬ ਸਿੰਘ ਚਿੱਤਰਕਾਰ ਨੇ ਆਪਣੀ ਸਾਹਿਤਕ ਸੂਝ ਅਤੇ ਕਾਵਿ-ਸ਼ਾਸਤਰ ਦੀ ਸਮਝ ਨਾਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਜੀਵਨ ਇਤਿਹਾਸ ਨੂੰ ਸਿਰਜਣਾਤਮਕ ਪੁਨਰ-ਉਸਾਰੀ ਦਾ ਰੂਪ ਦਿੱਤਾ ਹੈ। ਖੰਡ-ਕਾਵਿ ਦੇ ਸਿਧਾਂਤਕ ਖਾਸੇ ਅਨੁਸਾਰ ਲੇਖਕ ਇਕ ਵਿਲੱਖਣ ਕਾਵਿਕ ਚਿਤਰਪੱਟ ਦੀ ਸਿਰਜਣਾ ਕਰਦਾ ਹੈ। ਅਸਲ ਵਿਚ ਖੰਡ-ਕਾਵਿ ਮਹਾਂਕਾਵਿ ਵਾਂਗ ਬਿਰਤਾਂਤ ਨੂੰ ਵਿਸ਼ਾਲ ਕੈਨਵਸ ਉੱਤੇ ਲਿਜਾਣ ਦੀ ਬਜਾਏ ਨਾਇਕ ਦੇ ਜੀਵਨ ਦੇ ਕਿਸੇ ਇਕ ਵਿਸ਼ੇਸ਼ ਪਹਿਲੂ ਉੱਤੇ ਹੀ ਧਿਆਨ ਕੇਂਦਰਿਤ ਕਰਦਾ ਹੈ। ਨਾਇਕਤਵ ਦੀ ਉਸਾਰੀ ਲਈ ਇਸ ਵਿਚ ਵਿਸਥਾਰ ਲਈ ਥਾਂ ਨਹੀਂ ਹੁੰਦੀ। ਅਜਾਇਬ ਸਿੰਘ ਚਿੱਤਰਕਾਰ ਦੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਵਾਲੇ ਧਾਰਮਿਕ ਜੀਵਨ ਨੂੰ ਇਸ ਰਚਨਾ ਦੇ ਤੇਰਾਂ ਖੰਡਾਂ ਵਿਚ ਪੇਸ਼ ਕਰਦਾ ਹੈ।

ਔਰੰਗਜ਼ੇਬ ਦੀ ਬੇਚੈਨੀ, ਦੁਆ, ਇਸਲਾਮ ਦੇ ਆਗੂਆਂ ਦਾ ਮਸ਼ਵਰਾ, ਖੁਸ਼ੀਆਂ ਅਮਨ-ਅਮਾਨ, ਹਿੰਦੂ ਤੇ ਬ੍ਰਾਹਮਣ ਬੁੱਧੀਜੀਵੀਆਂ ਦੀ ਚਿੰਤਾ, ਗੁਰੂ ਦਾ ਨਗਰ ਅਨੰਦਪੁਰ (ਸਾਹਿਬ), ਅਨੰਦਪੁਰ (ਸਾਹਿਬ) ਤੋਂ ਵਿਦਾਇਗੀ, ਸੱਚ ਕਦੇ ਨਾ ਡੋਲਦਾ, ਔਰੰਗਜ਼ੇਬ ਨਾਲ ਮੁਲਾਕਾਤ, ਦੂਜੀ ਮੁਲਾਕਾਤ, ਕਰਾਮਾਤ ਦੇਖਣ ਲਈ ਇਸਰਾਰ, ਧਰਤੀ ਦਾ ਦਿਲ ਡੋਲਿਆ, ਕ੍ਰਮਕ ਖੰਡਾਂ ਵਿਚ ਵਿਭਾਜਿਤ ਇਹ ਰਚਨਾ ਗੁਰੂ ਸਾਹਿਬ ਦੀ ਸ਼ਹਾਦਤ ਦੇ ਪ੍ਰਸੰਗ ਨੂੰ ਪਾਠਕ ਸਾਹਵੇਂ ਸ਼ਾਬਦਿਕ ਪੱਧਰ 'ਤੇ ਪੇਸ਼ ਕਰਦੀ ਹੈ। ਲੇਖਕ ਦੇ ਆਪਣੇ ਕਥਨ ਮੁਤਾਬਿਕ, "ਉਹ (ਸ੍ਰੀ ਗੁਰੂ ਤੇਗ ਬਹਾਦਰ ਜੀ) ਸੱਚ ਦੇ ਸੂਰਜ ਸਨ। ਸੂਰਜ ਕਦੇ ਕਤਲ ਨਹੀਂ ਹੁੰਦਾ, ਕਿਰਨਾਂ ਕਦੇ ਮਰਦੀਆਂ ਨਹੀਂ। ਸੱਚ ਦੇ ਸੂਰਜ ਦਾ ਪ੍ਰਕਾਸ਼ ਤੇ ਸੱਚ ਦੀਆਂ ਕਿਰਨਾਂ ਸਦਾ ਜਬਰ ਤੇ ਜ਼ੁਲਮ ਦੇ ਹਨੇਰਿਆਂ ਨੂੰ ਚੀਰਦੀਆਂ ਰਹਿਣਗੀਆਂ।"[੧]

ਸੱਚ ਦੇ ਰਸਤੇ 'ਤੇ ਤੁਰਦਿਆਂ ਗੁਰੂ ਜੀ ਨਿਰਭੈਅ ਅਤੇ ਬੇਖੌਫ਼ ਹੋ ਕੇ ਆਪਣਾ ਕਰਮ ਕਰਦੇ। ਵਿਸ਼ਵ ਕਲਿਆਣ ਉਨ੍ਹਾਂ ਦਾ ਮੂਲ ਲਕਸ਼ ਸੀ। ਸੱਚ ਦੀ ਸ਼ਮ੍ਹਾ ਬਲਦੀ ਰੱਖਣ ਲਈ ਹੀ ਉਹ ਜਰਵਾਨਿਆਂ ਦੇ ਜਬਰ ਦਾ ਡਟ ਕੇ ਵਿਰੋਧ ਕਰ ਰਹੇ ਸਨ। ਔਰੰਗਜ਼ੇਬ ਵਰਗੇ ਜ਼ਾਲਮ ਬਾਦਸ਼ਾਹ ਨਾਲ ਟਾਕਰਾ ਲੈ ਕੇ ਉਹ ਆਪਣੇ ਮੰਤਵ ਦੀ ਪ੍ਰਾਪਤੀ ਕਰਕੇ ਲੋਕਾਂ ਨੂੰ ਭੈਅ ਅਤੇ ਖੌਫ਼ ਤੋਂ ਨਿਜਾਤ ਦਿਵਾਉਂਦੇ ਹਨ। ਔਰੰਗਜ਼ੇਬ ਦੇ ਜ਼ੁਲਮਾਂ ਤੋਂ ਬੇਪਰਵਾਹ ਗੁਰੂ ਜੀ ਉਸ ਦੇ ਕੁਕਰਮਾਂ ਦਾ ਡਟ ਕੇ ਵਿਰੋਧ ਕਰਦੇ। ਗੁਰੂ ਜੀ ਨੇ ਔਰੰਗਜ਼ੇਬ ਦੀਆਂ ਕੁਟਿਲ ਨੀਤੀਆਂ ਵਿਰੁੱਧ ਵੰਗਾਰ ਪੇਸ਼ ਕੀਤੀ ਅਤੇ ਉਸ ਦੇ

ਮਨਸੂਬੇ ਮੰਨਣ ਤੋਂ ਕੋਰੀ ਨਾਂਹ ਕਰ ਦਿੱਤੀ। ਲੋਕ-ਪੱਖੀ ਮਾਨਸਿਕਤਾ ਦੀ ਪ੍ਰਪੱਕਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਨਾਇਕਤਵ ਨੂੰ ਬਹੁ-ਆਯਾਮੀ ਪਸਾਰ ਬਖ਼ਸ਼ਦੀ ਹੈ।

ਸ੍ਰਿਸ਼ਟੀ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ (ਸਾਹਿਬ) ਜੀ ਜਪੀ-ਤਪੀ, ਹਠੀ, ਸਿਦਕਵਾਨ, ਦਯਾਨਿੱਧ, ਸੂਰਬੀਰ, ਧਰਮਵੀਰ ਦ੍ਰਿੜ੍ਹ ਅਤੇ ਜੁਝਾਰੂ ਪ੍ਰਵਿਰਤੀ ਦੇ ਮਾਲਕ ਸਨ। ਉਹ ਇਲਾਹੀ ਪੈਂਡਿਆਂ ਦੇ ਰਾਹੀ ਸਨ। ਆਪਣੇ ਸੁਭਾਅ ਦੀ ਦ੍ਰਿੜ੍ਹਤਾ ਕਾਰਨ ਹੀ ਉਹ ਦੁਨਿਆਵੀ ਇੱਛਾਵਾਂ ਤੋਂ ਪਾਰ ਪਾ ਚੁੱਕੇ ਸਨ। ਉਨ੍ਹਾਂ ਦਾ ਦਿੱਲੀ ਚਾਲੇ ਪਾਉਣ ਦਾ ਜ਼ਿਕਰ ਕਵੀ ਇਨ੍ਹਾਂ ਸ਼ਬਦਾਂ ਵਿਚ ਕਰਦਾ ਹੈ :

*ਸ਼ਾਂਤ ਭਾਵ ਦੇ ਨਾਲ ਫਿਰ*
*ਚੱਲ ਪਏ ਇਕ ਦਿਨ ਗੁਰ,*
*ਪਿੱਛੇ ਪਿੱਛੇ ਉਨ੍ਹਾਂ ਦੇ*
*ਸੰਗਤ ਵੀ ਪਈ ਤੁਰ।*[੨]

ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਰਾਜ-ਭਾਗ ਦੇ ਸੁੱਖ ਨੂੰ ਤਿਲਾਂਜਲੀ ਦੇ ਕੇ ਸੰਘਰਸ਼ਮਈ ਜ਼ਿੰਦਗੀ ਅਤੇ ਅੰਤ ਸ਼ਹਾਦਤ ਦੇ ਰਾਹ ਨੂੰ ਅਪਣਾਇਆ। ਉਨ੍ਹਾਂ ਦੀ ਸ਼ਹਾਦਤ ਸਰੀਰਕ ਨਾਸ਼ਮਾਨਤਾ ਦੇ ਸੰਕਲਪ ਤੋਂ ਬੌਧਿਕ ਦ੍ਰਿੜ੍ਹਤਾ ਤਕ ਫੈਲ ਜਾਂਦੀ ਹੈ।

*ਕੋਤਵਾਲ ਨੂੰ ਆਪਣਾ ਕੁਲ ਮੰਤਵ ਸਮਝਾ,*
*ਗ੍ਰਿਫ਼ਤਾਰ ਕਰਵਾ ਲਿਆ ਖ਼ੁਦ ਨੂੰ ਸਹਿਜ ਸੁਭਾ।*[੩]

ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸਕਾਰਾਤਮਕ ਅਤੇ ਪ੍ਰੇਰਨਾਮਈ ਪ੍ਰੌੜ ਦ੍ਰਿਸ਼ਟੀਕੋਣ ਉਨ੍ਹਾਂ ਨੂੰ ਆਮ ਜਨ ਵਿਚ ਲੋਕਪ੍ਰਿਯ ਬਣਾ ਦਿੰਦਾ ਹੈ। ਪਦਾਰਥਕ ਵਸਤ-ਵਰਤਾਰੇ ਗੁਰੂ ਸਾਹਿਬ ਲਈ ਕੋਈ ਅਹਿਮੀਅਤ ਨਹੀਂ ਰੱਖਦੇ :

*ਹਿੰਦੂ, ਬ੍ਰਾਹਮਣ, ਖਤਰੀ, ਮੁਸਲਿਮ, ਕਿਰਤੀ ਲੋਕ।*
*ਪਿਆਰ ਨਾਲ ਸਨ ਗੁਰਾਂ ਦਾ ਲੈਂਦੇ ਰਸਤਾ ਰੋਕ।*[੪]

ਸ੍ਰੀ ਗੁਰੂ ਤੇਗ ਬਹਾਦਰ ਜੀ ਬੜੇ ਹੀ ਸੁਘੜ ਅਤੇ ਸਹਿਣਸ਼ੀਲਤਾ ਵਾਲੇ ਸੁਭਾਅ ਦੇ ਸੁਆਮੀ ਸਨ। ਆਪਣੇ ਇਨ੍ਹਾਂ ਗੁਣਾਂ ਦੇ ਕਾਰਨ ਹੀ ਉਹ ਔਰੰਗਜ਼ੇਬ ਜਿਹੇ ਬਦਕਾਰ ਸ਼ਾਸਕ ਦੀਆਂ ਕੁਟਿਲ ਸ਼ਕਤੀਆਂ ਦਾ ਟਾਕਰਾ ਬੜੇ ਨਿਪੁੰਨ ਤਰੀਕੇ ਨਾਲ ਕਰਦੇ ਹਨ :

*ਮਹਾਂ ਪੁਰਸ਼ ਜੇ ਕਰ ਕੋਈ ਔਰੰਗਜ਼ੇਬ ਨੂੰ ਜਾ*
*ਵਰਜੇ ਜ਼ੁਲਮ ਦੀ ਰਾਹ ਤੋਂ ਤੇ ਦੇਵੇ ਸਮਝਾ*[੫]

ਗੁਰੂ ਜੀ ਸਮੇਂ, ਸਥਾਨ ਅਤੇ ਪ੍ਰਸਥਿਤੀ ਮੁਤਾਬਿਕ ਉਪਯੁਕਤ, ਯੋਗ ਅਤੇ ਢੁਕਵਾਂ ਨਿਰਣਾ ਲੈ ਕੇ ਲੋਕਾਈ ਨੂੰ ਸਪੱਸ਼ਟ ਅਗਵਾਈ ਦਿੰਦੇ ਹਨ। ਉਨ੍ਹਾਂ ਦੀ ਇਹ ਸਮਰੱਥਾ ਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਲੋਕ-ਆਗੂ ਦਾ ਦਰਜਾ ਦਿੰਦੀ ਹੈ। ਗੁਰੂ ਜੀ ਦਾ ਸਕਰਾਤਮਕ ਅਤੇ ਪ੍ਰੇਰਨਾਮਈ ਪ੍ਰੌੜ ਦ੍ਰਿਸ਼ਟੀਕੋਣ ਉਨ੍ਹਾਂ ਨੂੰ ਆਮ ਜਨ ਵਿਚ ਲੋਕਪ੍ਰਿਯ ਬਣਾ ਦਿੰਦਾ ਹੈ। ਜਾਬਰ ਸ਼ਾਸਕ ਔਰੰਗਜ਼ੇਬ ਦੇ ਧਾਰਮਿਕ

ਕੱਟੜਵਾਦ ਦਾ ਮੁਕਾਬਲਾ ਗੁਰੂ ਜੀ ਆਪਣੀ ਬਹੁ-ਭਾਵੀ ਪ੍ਰਤਿਭਾ ਨਾਲ ਕਰਦੇ ਸਨ। ਉਹ ਔਰੰਗਜ਼ੇਬ ਨੂੰ ਬਿਨਾਂ ਕਿਸੇ ਭੈਅ ਤੋਂ ਵੰਗਾਰਦੇ ਹਨ :

*ਖ਼ੁਦਗਰਜ਼ੀ ਲਈ ਆਪਣੀ*
*ਤੂੰ ਕਰਦੈਂ ਹਰ ਕੰਮ,*
*ਪੱਕੇ ਕਰਨੇ ਚਾਹੁੰਨੈਂ*
*ਆਪਣੇ ਰਾਜ ਦੇ ਥੰਮ੍ਹ।*[੬]

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵਿਚ ਬੀਰ ਆਗੂ ਵਾਲੇ ਸਾਰੇ ਗੁਣ ਮੌਜੂਦ ਸਨ। ਸ਼ਹਾਦਤ ਦੇ ਸਮੇਂ 'ਤੇ ਵੀ ਉਨ੍ਹਾਂ ਸੰਜਮ ਅਤੇ ਸਬਰ ਦਾ ਪੱਲਾ ਨਹੀਂ ਛੱਡਿਆ। ਇਸ ਖੰਡ ਕਾਵਿ ਦੇ ਲੇਖਕ ਨੇ ਜੇਲ ਵਿਚ ਕੈਦ ਗੁਰੂ ਜੀ ਦੇ ਮਾਨਸਿਕ ਸਬਰ ਦਾ ਜ਼ਿਕਰ ਇੰਝ ਕੀਤਾ ਹੈ:

*ਲਿਖਿਆ : ਕੈਦੀ ਵਜੋਂ ਮੈਂ*
*ਕੈਦ ਰਿਹਾ ਹਾਂ ਕੱਟ —*
*ਪਰ ਮੈਂ ਆਪਣੇ ਸਿਦਕ ਨੂੰ*
*ਪਾਲ ਰਿਹਾਂ ਕਰ ਹੱਠ।*[੭]

ਜ਼ੁਲਮੀ ਸ਼ਾਸਕ ਔਰੰਗਜ਼ੇਬ ਦੇ 'ਧਾਰਮਿਕ ਅਹੰ' ਲਈ ਸਵੈ ਨੂੰ ਨਿਛਾਵਰ ਕਰ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਡਰੀ ਹੋਈ ਲੋਕਾਈ ਦੇ ਮਨਾਂ ਵਿਚ ਨਾ ਕੇਵਲ ਨਵੀਂ ਜਾਨ ਭਰਨ ਵਿਚ ਕਾਮਯਾਬ ਹੋਏ ਬਲਕਿ ਆਮ ਜਨ ਨੂੰ ਸੱਚ ਦੇ ਰੂਬਰੂ ਕਰਵਾਉਣ ਵਿਚ ਵੀ ਕਾਮਯਾਬ ਹੋਏ।

*ਮੈਨੂੰ ਇਹ ਵਿਸ਼ਵਾਸ ਹੈ ਮੇਰਾ ਇਹ ਬਲੀਦਾਨ,*
*ਲੋਕਾਂ ਵਿਚ ਜਗਾਏਗਾ ਅਣਖ ਅਤੇ ਸਵੈਮਾਨ।*[੮]

ਦੈਵੀਯਤਾ ਦੇ ਮਾਲਕ ਸ੍ਰੀ ਗੁਰੂ ਤੇਗ ਬਹਾਦਰ ਜੀ ਔਰੰਗਜ਼ੇਬ ਦੀਆਂ ਕੁਟਿਲ ਚਾਲਾਂ ਦਾ ਜਵਾਬ ਬੜੇ ਹੀ ਸਹਿਜ, ਸੰਜਮ, ਸਬਰ ਅਤੇ ਸੰਤੋਖ ਨਾਲ ਦਿੰਦੇ ਹਨ। ਆਪਣੀ ਵਿਚਾਰਧਾਰਕ ਦ੍ਰਿੜ੍ਹਤਾ ਦੇ ਕਾਰਨ ਹੀ ਉਹ ਸ਼ਹਾਦਤ ਨੂੰ ਤਾਂ ਪ੍ਰਵਾਨ ਕਰ ਲੈਂਦੇ ਹਨ ਪਰੰਤੂ ਜਾਬਰ ਦੇ ਜ਼ੁਲਮ ਅੱਗੇ ਝੁੱਕਣਾ ਮਨਜ਼ੂਰ ਨਹੀਂ ਕਰਦੇ। ਦਰਵੇਸ਼ਤਾ ਉਨ੍ਹਾਂ ਦੇ ਸੁਭਾਅ ਦਾ ਗੁਣ ਹੈ। ਔਰੰਗਜ਼ੇਬ ਦੁਆਰਾ ਬਾਰ-ਬਾਰ ਧਰਮ ਬਦਲਣ ਲਈ ਕਹਿਣ 'ਤੇ ਵੀ ਉਨ੍ਹਾਂ ਦਾ ਜਵਾਬ ਨਹੀਂ ਬਦਲਦਾ :

*ਬੋਲ ਗੁਰਾਂ ਨੇ ਆਖਿਆ*
*ਬੜੇ ਤਹੱਮਲ ਨਾਲ,*
*"ਜੋ ਸਾਡੇ ਸਨ ਸ਼ੁਰੂ ਵਿਚ*
*ਹੁਣ ਵੀ ਹੈਨ ਖ਼ਿਆਲ।*[੯]

ਸਮਾਜਵਾਦੀ ਸੋਚ ਗੁਰੂ ਸਾਹਿਬ ਦੇ ਨਾਇਕਤਵ ਦੀ ਸਥਾਪਨਾ ਕਰ ਕੇ ਉਨ੍ਹਾਂ

ਦੀ ਵਿਅਕਤੀਵਾਦਿਤਾ ਨੂੰ ਉਘਾੜ ਕੇ ਪੇਸ਼ ਕਰਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸੱਚ ਦੀ ਸਥਾਪਤੀ ਲਈ ਆਪਣੀ ਸ਼ਹਾਦਤ ਦਿੱਤੀ। ਸੱਚ ਦੇ ਰਸਤੇ 'ਤੇ ਤੁਰਦਿਆਂ, ਸੱਚ ਦੀ ਰੱਖਿਆ ਲਈ ਗੁਰੂ ਜੀ ਹਰ ਜਬਰ-ਜ਼ੁਲਮ ਦਾ ਬਿਨਾਂ ਕਿਸੇ ਡਰ ਤੋਂ ਸਾਹਮਣਾ ਕਰਦੇ ਹਨ। ਉਨ੍ਹਾਂ ਦੇ ਚਿਹਰੇ ਦੀ ਸ਼ਾਂਤੀ ਇਸ ਹਾਲ ਦਾ ਪ੍ਰਤੱਖ ਪ੍ਰਮਾਣ ਸੀ :

*ਚੜ੍ਹਿਆ ਸੂਰਜ ਸੱਚ ਗੁਰ*
*ਤੇਗ ਬਹਾਦਰ ਰੂਪ,*
*ਚਿਹਰਾ ਜਗਮਗ ਜੋਤ ਤੇ*
*ਹਿਰਦਾ ਸ਼ਾਂਤ-ਸਰੂਪ।*[੧੦]

ਸਾਰ ਰੂਪ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਅਦੁੱਤੀ ਸ਼ਹਾਦਤ ਭਾਰਤ ਦੇ ਅਧਿਆਤਮਿਕ ਅਤੇ ਇਤਿਹਾਸਿਕ ਵਿਕਾਸ ਵਿਚ ਵਿਲੱਖਣਤਾ ਦੀ ਮੁਦੱਈ ਹੈ। ਸਮਾਜ ਵਿਚਲੀ ਅਧਰਮਤਾ ੭ਨੂੰ ਸਮਾਪਤ ਕਰਨ ਲਈ ਅਤੇ ਦੱਬੇ-ਡਰੇ ਬੈਠੇ ਸਮੂਹ ਲੋਕਾਂ ਦੇ ਮਨਾਂ ਵਿਚ ਮਰਦਉਪਨ ਭਰਨ ਲਈ ਗੁਰੂ ਜੀ ਨੇ ਜਿਸ ਬੀਰਤਾ ਦਾ ਸਬੂਤ ਦਿੱਤਾ ਉਸ ਨੂੰ ਕਵੀ ਅਜਾਇਬ ਸਿੰਘ ਚਿੱਤਰਕਾਰ ਨੇ ਆਪਣੇ ਸ਼ਬਦਾਂ ਵਿਚ ਇਸ ਖੰਡ-ਕਾਵਿ ਵਿਚ ਸਾਖਿਆਤ ਚਿੱਤਰਿਤ ਕੀਤਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੁਆਰਾ ਸਵੈ ਨੂੰ ਸੱਚ ਦੇ ਮਾਰਗ 'ਤੇ ਚੱਲਦਿਆਂ ਸ਼ਹੀਦੀ ਲਈ ਪੇਸ਼ ਕਰਨ ਨਾਲ ਸਮਾਜਿਕ ਪੁਨਰ-ਉੱਥਾਨ ਅਤੇ ਪੁਨਰ-ਸੰਗਠਨ ਦੀਆਂ ਕੋਸ਼ਿਸ਼ਾਂ ਨੂੰ ਬਲ ਮਿਲਿਆ। ਉਨ੍ਹਾਂ ਦੀ ਸ਼ਹਾਦਤ ਨੇ ਸਿੱਖ ਧਰਮ ਲਈ ਅਜਿਹੇ ਰਾਹ ਖੋਲ੍ਹੇ ਜਿਨ੍ਹਾਂ ਨੇ ਅੱਗੇ ਚੱਲ ਕੇ ਇੱਕ ਸੰਗਠਿਤ ਸ਼ਕਤੀ ਦਾ ਰੂਪ ਲਿਆ ਜਿਸ ਦਾ ਸੰਚਾਰ ਸ੍ਰੀ ਗੁਰੂ ਗੋਬਿੰਦ ਸਿੰਘ ਰਾਹੀਂ 'ਖ਼ਾਲਸਾ' ਪੰਥ ਦੇ ਰੂਪ ਵਿਚ ਹੋਇਆ।

ਹਵਾਲੇ :

੧. ਅਜਾਇਬ ਸਿੰਘ ਚਿੱਤਰਕਾਰ, *ਸੱਚ ਦਾ ਸੂਰਜ*, ਲਾਹੌਰ ਬੁੱਕ ਸ਼ਾਪ, ੧੯੭੫, ਪੰਨਾ ੧੫
੨. *ਉਹੀ*, ਪੰਨਾ ੭੧
੩. *ਉਹੀ*, ਪੰਨਾ ੭੭
੪. *ਉਹੀ*, ਪੰਨਾ ੭੩
੫. *ਉਹੀ*, ਪੰਨਾ ੬੬
੬. *ਉਹੀ*, ਪੰਨਾ ੯੩
੭. *ਉਹੀ*, ਪੰਨਾ ੧੧੩
੮. *ਉਹੀ*, ਪੰਨਾ ੧੧੬
੯. *ਉਹੀ*, ਪੰਨਾ ੧੩੧
੧੦. *ਉਹੀ*, ਪੰਨਾ ੯੩

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਤੇ ਸਿੱਖਿਆਵਾਂ

*-ਸ. ਜਗਜੀਤ ਸਿੰਘ**

ਤੌਹੀਦ, ਸਾਂਝੀਵਾਲਤਾ ਤੇ ਸਮਾਨਤਾ ਦਾ ਨਾਹਰਾ-ਇ-ਹੱਕ ਬੁਲੰਦ ਕਰਨਾ ਕਿਸੇ ੧ਓ ਦੇ ਅਰਾਧੀ, ਰੱਬ- ਰੱਤੇ ਗੋਬਿੰਦ ਰੂਪ ਤੇ ਧੁਰੋਂ ਵਰਸਾਈ ਹਸਤੀ ਦਾ ਹੀ ਕੰਮ ਹੋ ਸਕਦਾ ਹੈ ਅਤੇ ਉਹ ਅਦੁੱਤੀ ਸ਼ਖ਼ਸੀਅਤ ਸੀ- ਗੁਰੂ ਨਾਨਕ ਸਾਹਿਬ ਜੀ। ਜਿਨ੍ਹਾਂ ਨੂੰ ਪਰਮਾਤਮਾ ਨੇ ਆਪਣੀਆਂ ਸਾਰੀਆਂ ਬਖ਼ਸ਼ਿਸ਼ਾਂ ਨਾਲ ਸੁਹਜ-ਸਵਾਰ ਕੇ ਮਨੁੱਖੀ ਜਾਮੇ ਵਿਚ, ਸਮਾਜ ਅੰਦਰ ਆ ਚੁੱਕੀ ਗਿਰਾਵਟ ਨੂੰ ਦੂਰ ਕਰਨ ਲਈ ਮਾਤ ਲੋਕ 'ਤੇ ਭੇਜਿਆ। ਇਸ ਰੱਬੀ ਜੋਤ ਦੇ ਬਾਬਤ ਭੱਟ ਸਾਹਿਬਾਨ ਆਖਦੇ ਹਨ:

*-ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੮)*

*-ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ ॥*

*(ਵਾਰ ੧:੨੩)*

ਉਨ੍ਹਾਂ ਨੇ ਮਨੁੱਖਤਾ ਦਾ ਦਰਦ ਵੰਡਾਉਣ ਦੀ ਖਾਤਰ, ਜਰਵਾਣੇ ਹਾਕਮਾਂ ਦੇ ਜ਼ੁਲਮ ਹੇਠ ਦੱਬੇ-ਕੁਚਲੇ ਲੋਕਾਂ ਨੂੰ ਇਨਸਾਫ ਦਿਵਾਉਣ ਦੀ ਖਾਤਰ, ਉਨ੍ਹਾਂ ਦੇ ਹੱਕ ਵਿਚ ਅਵਾਜ਼ ਬੁਲੰਦ ਕੀਤੀ ਤੇ ਸਮਾਜ ਨੂੰ ਗ਼ੁਲਾਮੀ ਦੀਆਂ ਜ਼ੰਜੀਰਾਂ ਤੋਂ ਅਜ਼ਾਦ ਕਰਵਾਉਣ ਲਈ ਪ੍ਰਚਾਰ ਯਾਤਰਾਵਾਂ (ਉਦਾਸੀਆਂ) ਕੀਤੀਆਂ। ਇਸ ਸਮੇਂ ਗੁਰੂ ਨਾਨਕ ਸਾਹਿਬ ਜੀ ਨੇ ਲੋਕਾਈ ਨੂੰ ਇੱਕ ਓਅੰਕਾਰ ਨਾਲ ਜੋੜਨ ਲਈ ਸ਼ਬਦ ਨੂੰ ਆਪਣੀ ਸੁਰਤ ਵਿਚ ਵਸਾਉਣ ਦੀ ਪ੍ਰੇਰਨਾ ਦਿੱਤੀ। ਕੁਰਾਹੇ ਪਈ ਲੋਕਾਈ ਨੂੰ ਸ਼ਬਦ ਦੀ ਚੋਟ ਨਾਲ ਸਿੱਧੇ ਰਸਤੇ ਪਾਇਆ। ਇਨ੍ਹਾਂ ਸ਼ਬਦਾਂ ਦੇ ਭੰਡਾਰ ਨੂੰ ਗੁਰੂ ਸਾਹਿਬ ਪੋਥੀ (ਕਿਤਾਬ) ਵਿਚ ਦਰਜ ਕਰਦੇ ਗਏ, ਜੋ ਉਹ ਹਰ ਸਮੇਂ ਆਪਣੇ ਕੋਲ ਰੱਖਦੇ ਸਨ। ਉਸ ਪੋਥੀ (ਕਿਤਾਬ) ਦਾ ਜ਼ਿਕਰ ਭਾਈ ਗੁਰਦਾਸ ਜੀ ਇਉਂ ਕਰਦੇ ਹਨ:

*ਬਾਬਾ ਫਿਰਿ ਮੱਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ।*
*ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸੱਲਾ ਧਾਰੀ। (ਵਾਰ ੩੨:੧)*

ਮਾਲਾ ਦੇ ਮਣਕਿਆਂ ਵਾਂਗ ਜਿਹੜੇ ਮਹਾਨ ਪੁਰਸ਼ਾਂ ਦੀ ਰਚਨਾ ਮਨੁੱਖਤਾ, ਇਨਸਾਨੀਅਤ, ਰੱਬੀ ਹੁਕਮ, ਪ੍ਰਭੂ ਭੈਅ ਤੇ ਪਰਮਾਤਮਾ ਦੇ ਪ੍ਰੇਮ ਵਿਚ ਇੱਕ ਸੂਤਰ ਪਰੋਈ ਹੋਈ ਸੀ, ਉਸ ਨੂੰ ਵੀ ਇਸ ਪੋਥੀ ਵਿਚ ਲਿਖਦੇ ਗਏ। ਇਸ ਦੇ ਫੈਲਾਓ ਲਈ ਉਨ੍ਹਾਂ ਨੇ ਭਾਈ ਲਹਿਣਾ ਜੀ ਨੂੰ ਅੰਗਦ (ਸ੍ਰੀ ਗੁਰੂ ਅੰਗਦ ਦੇਵ ਜੀ) ਬਣਾ ਨਵੇਂ ਬਸਤਰ

---

*ਧਾਰਮਿਕ ਅਧਿਆਪਕ, ਸ੍ਰੀ ਗੁਰੂ ਹਰਿਕ੍ਰਿਸ਼ਨ ਸੀਨੀਅਰ ਸੈਕੰਡਰੀ ਪਬਲਿਕ ਸਕੂਲ, ਪੱਟੀ (ਤਰਨਤਾਰਨ)।
ਮੋ. ੯੭੮੧੯੫੦੩੦੪

ਪਹਿਨਾਏ ਅਤੇ ਸ਼ਬਦਾਂ ਦਾ ਭੰਡਾਰ ਜੋ ਪੋਥੀ ਰੂਪ ਵਿਚ ਉਨ੍ਹਾਂ ਨੇ ਆਪਣੇ ਕੋਲ ਸੰਭਾਲ ਕੇ ਰੱਖਿਆ ਸੀ, ਉਹ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਹਵਾਲੇ ਕਰ ਦਿੱਤਾ। ਇਸ ਦੀ ਗਵਾਹੀ 'ਪੁਰਾਤਨ ਜਨਮਸਾਖੀ' ਵਿਚ ਇਸ ਪ੍ਰਕਾਰ ਅੰਕਿਤ ਕੀਤੀ ਗਈ ਹੈ :

*ਰਾਤਿ ਅੰਮ੍ਰਿਤ ਵੇਲਾ ਹੋਇਆ ਚਲਣੈ ਕੇ ਵਖਤਿ॥*
*ਤਿਤੁ ਮਹਲਿ ਜੋ ਸਬਦ ਹੋਇਆ ਸੋ ਪੋਥੀ ਗੁਰੂ ਅੰਗਦ ਜੀ ਜੋਗ ਮਿਲੀ॥*

ਇਹ ਪਿਉ-ਦਾਦੇ ਦਾ ਬੇਸ਼ਕੀਮਤੀ ਅਮੋਲਕ ਖ਼ਜ਼ਾਨਾ ਚੱਲਦਿਆਂ ਚੱਲਦਿਆਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਤਕ ਪਹੁੰਚਿਆ, ਜਿਨ੍ਹਾਂ ਦਾ ਸਰੀਰ ਬਦਲਿਆ ਪਰ ਜੋਤਿ ਗੁਰੂ ਨਾਨਕ ਸਾਹਿਬ ਜੀ ਵਾਲੀ ਹੀ ਰਹੀ। ਇਸ ਵਿਚਾਰ ਦਾ ਜ਼ਿਕਰ ਭੱਟ ਸਾਹਿਬਾਨ ਨੇ ਇਉਂ ਕੀਤਾ ਹੈ :

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥*
*ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥*
*ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥*
*ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥*
*ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥*
*ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੮)*

ਉਨ੍ਹਾਂ ਨੇ ਇਸ ਸਮੁੱਚੀ ਬਾਣੀ ਨੂੰ ਇਕ ਤਰਤੀਬ ਅਨੁਸਾਰ ਆਪਣੇ ਬਹੁਤ ਹੀ ਪਿਆਰੇ ਗੁਰਸਿੱਖ ਤੇ ਗਿਆਨ ਦੇ ਅਥਾਹ ਸਾਗਰ ਭਾਈ ਗੁਰਦਾਸ ਜੀ ਪਾਸੋਂ ਰਾਮਸਰ ਸਰੋਵਰ ਦੇ ਕੰਢੇ ਬੈਠ ਕੁਦਰਤੀ ਵਰਤਾਰੇ ਨੂੰ ਮਾਣਦੇ ਹੋਏ ਲਿਖਵਾਇਆ। ਇਸ ਵਿਚ ੫ ਗੁਰੂ ਸਾਹਿਬਾਨ, ੧੫ ਭਗਤ, ੧੧ ਭੱਟ ਅਤੇ ਹੋਰ ਗੁਰਸਿੱਖਾਂ ਦੀ ਬਾਣੀ ੩੦ ਰਾਗਾਂ ਵਿਚ ਦਰਜ ਕਰਵਾਈ। ਇਸ ਨੂੰ ਪੋਥੀ ਸਾਹਿਬ ਦਾ ਨਾਮ ਦਿੱਤਾ ਤੇ ਇਸ ਦਾ ਪਹਿਲਾ ਪ੍ਰਕਾਸ਼ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਕਰ ਕੇ ਸਮੁੱਚੀ ਮਨੁੱਖਤਾ ਨੂੰ ਆਪਣੇ ਕਲਾਵੇ ਵਿਚ ਲੈ ਲਿਆ।

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਚੱਲਦੀ ਆ ਰਹੀ ਪਰੰਪਰਾ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਗੁਰਿਆਈ ਹਾਸਲ ਹੋਈ। ਉਨ੍ਹਾਂ ਦਾ ਗੁਰੂ-ਕਾਲ ਦਾ ਸਮਾਂ ਲੱਗਭਗ ੧੧ ਸਾਲ ਦਾ ਹੈ, ਪਰ ਹੈਰਾਨਗੀ ਇਸ ਗੱਲ ਦੀ ਹੈ ਕਿ ਇਤਨੇ ਥੋੜੇ ਸਮੇਂ ਵਿਚ ਜਿੱਥੇ ਆਪ ਨੇ ਭਾਰਤ ਵਰਸ਼ ਦੇ ਦੂਰ-ਦੁਰਾਡੇ ਵੱਖ-ਵੱਖ ਇਲਾਕਿਆਂ ਦੀ ਪ੍ਰਚਾਰ ਯਾਤਰਾ ਕੀਤੀ, ਉੱਥੇ ਨਾਲ ਹੀ ਬਾਣੀ ਦੀ ਰਚਨਾ ਵੀ ਕੀਤੀ। ਗੁਰੂ ਜੀ ਦੇ ੫੯ ਸ਼ਬਦ ਅਤੇ ੫੭ ਸਲੋਕ ਹਨ। ਸਲੋਕ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਤ ਵਿਚ ਦਰਜ ਹਨ ਅਤੇ ਸ਼ਬਦ ਜੋ ਕਿ ੧੫ ਰਾਗਾਂ ਵਿਚ ਹਨ।

ਗੁਰੂ ਜੀ ਦੀ ਸਭ ਤੋਂ ਵੱਧ ਬਾਣੀ ਸੋਰਠਿ ਰਾਗ ਵਿਚ ਹੈ। ਸਾਹਿਬ ਸ੍ਰੀ ਗੁਰੂ ਗ੍ਰੰਥ

ਸਾਹਿਬ ਵਿਚ ਜੈਜਾਵੰਤੀ ਇੱਕ ਐਸਾ ਰਾਗ ਹੈ ਵਿਚ ਜਿਸ ਵਿਚ ਕੇਵਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਹੀ ਸ਼ਬਦ ਹਨ। ਸਿਰੀਰਾਗ ਦੇ ਨਾਲ ਰਾਗਾਂ ਦੀ ਸ਼ੁਰੂਆਤ ਹੁੰਦੀ ਹੈ ਤੇ ਜੈਜਾਵੰਤੀ ਨਾਲ ਰਾਗਾਂ ਦੀ ਸਮਾਪਤੀ। ਇਸ ਤੋਂ ਪਹਿਲਾਂ ਤੇ ਬਾਅਦ ਵਿਚ ਸਾਰੀ ਬਾਣੀ ਰਾਗ ਮੁਕਤ ਹੈ। ਇਹ ਸਾਰੀ ਬਾਣੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰ ਕੇ ਇਸ ਨੂੰ ਸੰਪੂਰਨ ਕੀਤਾ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸਮੁੱਚੀ ਬਾਣੀ ਮਨੁੱਖੀ ਜੀਵਨ ਦਾ ਆਦਰਸ਼ਕ ਫ਼ਲਸਫ਼ਾ ਹੈ ਜੋ ਸਿੱਖਿਆ ਤੇ ਉਪਦੇਸ਼ ਨਾਲ ਓਤ-ਪੋਤ ਹੈ, ਮਨੁੱਖਤਾ ਅਤੇ ਰੱਬਤਾ ਦਾ ਮਿੱਠਾ ਰਾਗ ਹੈ, ਸੁਹਜ ਭਰਪੂਰ ਹੈ, ਜਿਸ ਵਿਚ ਜਗਤ ਦੀ ਅਸਲੀਅਤ, ਦੁੱਖ-ਸੁੱਖ, ਉਸਤਤਿ-ਨਿੰਦਾ, ਮਾਨ-ਅਪਮਾਨ, ਸੋਨਾ-ਮਿੱਟੀ ਦੀ ਹਕੀਕਤ ਸਾਫ ਨਜ਼ਰ ਆ ਰਹੀ ਹੈ। ਗੁਰੂ ਜੀ ਦੀ ਬਾਣੀ ਸਰਲ ਭਾਸ਼ਾ ਵਿਚ ਲਿਖੀ ਗਈ, ਜੋ ਹਰ ਪ੍ਰਾਣੀ ਮਾਤਰ ਨੂੰ ਬਿਨਾਂ ਕਿਸੇ ਜ਼ਿਆਦਾ ਮੁਸ਼ੱਕਤ ਦੇ ਸਮਝ ਆ ਜਾਂਦੀ ਹੈ। ਆਪ ਨੇ ਭਾਵੇਂ ਅਰਬੀ ਅਤੇ ਫ਼ਾਰਸੀ ਭਾਸ਼ਾ ਵਿਚ ਕਾਫੀ ਮੁਹਾਰਤ ਹਾਸਲ ਕੀਤੀ, ਪਰ ਆਪ ਜੀ ਦੀ ਬਾਣੀ ਵਿਚ ਹਿੰਦਕੀ ਭਾਸ਼ਾ ਦੇ ਕਾਫੀ ਸ਼ਬਦ ਮਿਲਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਹ ਖ਼ਾਸੀਅਤ ਹੈ ਕਿ ਇਸ ਵਿਚ ਅਨੇਕਾਂ ਭਾਸ਼ਾਵਾਂ ਦੇ ਸ਼ਬਦ ਮੌਜੂਦ ਹਨ, ਪਰ ਉਨ੍ਹਾਂ ਸਭ ਦੀ ਲਿਖਣ ਸ਼ੈਲੀ ਗੁਰਮੁਖੀ (ਲਿਪੀ) ਹੈ।

ਆਪ ਜੀ ਨੇ ਬਾਣੀ ਵਿਚ ਅਨੇਕ ਦ੍ਰਿਸ਼ਟਾਂਤਾਂ ਅਤੇ ਅਲੰਕਾਰਾਂ ਦੀ ਵੀ ਵਰਤੋਂ ਕੀਤੀ। ਉਪਮਾ ਅਲੰਕਾਰ ਤੇ ਰੂਪਕ ਅਲੰਕਾਰ ਦੀਆਂ ਕਈ ਉਦਹਾਰਨਾਂ ਆਪ ਜੀ ਦੀ ਬਾਣੀ ਵਿੱਚੋਂ ਸਹਿਜੇ ਹੀ ਪ੍ਰਾਪਤ ਹੋ ਜਾਂਦੀਆਂ ਹਨ ਜਿਵੇਂ :-

ਉਪਮਾ ਅਲੰਕਾਰ :

*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੮੪)*

*ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥*
*ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

ਰੂਪਕ ਅਲੰਕਾਰ

*ਘਰਿ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥*
*ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੪)*

ਵਿਦਵਾਨਾਂ ਦੇ ਅਨੁਸਾਰ ਕਿਸੇ ਵੀ ਰਚਨਾ ਦੇ ਦੋ ਪੱਖ ਹੁੰਦੇ ਹਨ : ਰੂਪ ਪੱਖ ਅਤੇ ਵਿਸ਼ੈ ਪੱਖ। ਰੂਪ ਪੱਖ ਤੋਂ ਆਪ ਜੀ ਦੀ ਬਾਣੀ ਸੰਗੀਤਮਈ ਹੈ ਜੋ ਮਨੁੱਖੀ ਮਨਾਂ ਉੱਪਰ

ਸਿੱਧਾ ਅਸਰ ਕਰਦੀ ਹੈ। ਜਦੋਂ ਕਿਸੇ ਵੀ ਸ਼ਬਦ ਨੂੰ ਰਾਗ ਦੀਆਂ ਧੁਨਾਂ ਨਾਲ ਗਾਇਆ ਜਾਂਦਾ ਹੈ ਤਾਂ ਉਸ ਨੂੰ ਸੁਣਨ ਵਾਲਾ ਹਰੇਕ ਸ੍ਰੋਤਾ ਮੰਤ੍ਰ ਮੁਗਧ ਹੋ ਜਾਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਬਦ ਅਤੇ ਸਲੋਕਾਂ ਵਿਚ ਸਭ ਤੋਂ ਵੱਧ 'ਮਨ' ਅਤੇ 'ਸਾਧੋ' ਸ਼ਬਦ ਆਏ ਹਨ ਭਾਵ ਮਨ ਅਤੇ ਸੰਤਸੰਗੀਆਂ ਨੂੰ ਸੰਬੋਧਨ ਕੀਤਾ ਗਿਆ ਹੈ। ਮਨੁੱਖੀ ਜੀਵਨ ਦੇ ਹਰੇਕ ਵਿਸ਼ੇ ਨੂੰ ਆਪ ਜੀ ਨੇ ਬਹੁਤ ਬੇਬਾਕੀ ਨਾਲ ਛੂਹਿਆ ਤੇ ਪੇਸ਼ ਕੀਤਾ ਹੈ।

ਆਪ ਜੀ ਬਾਣੀ ਵਿਚ ਪਰਮਾਤਮਾ ਦਾ ਸਿਮਰਨ, ਮਨੁੱਖੀ ਜੀਵਨ ਦਾ ਮਨੋਰਥ, ਜ਼ਿੰਦਗੀ ਦੀ ਅਸਲੀਅਤ, ਪ੍ਰਭੂ ਦੀ ਰਜ਼ਾ, ਮੌਤ ਜੀਵਨ ਦੀ ਅਟੱਲ ਸੱਚਾਈ ਹੈ, ਪ੍ਰੇਮ ਆਧਾਰਿਤ ਵੈਰਾਗ, ਮਨ ਦੀ ਸਾਧਨਾ, ਸੰਤਸੰਗ ਦਾ ਪ੍ਰਭਾਵ ਆਦਿਕ ਵਿਸ਼ਿਆਂ ਬਾਰੇ ਜ਼ਿਕਰ ਹੈ। ਇਨ੍ਹਾਂ ਸਭ ਦਾ ਵਿਸਥਾਰ ਇਸ ਪ੍ਰਕਾਰ ਹੈ :-

ਮਨੁੱਖੀ ਜੀਵਨ ਦਾ ਮਨੋਰਥ

ਸੰਸਾਰ ਦੀਆਂ ਸਭ ਜੂਨਾਂ ਨਾਲੋਂ ਮਨੁੱਖਾ ਦੇਹੀ ਉੱਤਮ ਹੈ। ਜੇ ਜੀਵ ਦੀ ਸਭ ਪਾਸੇ ਜੈ ਜੈ-ਕਾਰ ਹੈ ਤਾਂ ਉਹ ਮਨੁੱਖਾ ਦੇਹੀ ਕਰਕੇ ਹੈ, ਨਹੀਂ ਤਾਂ ਇਹ ਭੀ ਹੋਰ ਜੂਨਾਂ ਵਾਂਗ ਹੀ ਹੈ। ਭਾਈ ਗੁਰਦਾਸ ਜੀ ਨੇ ਮਨੁੱਖ ਅਤੇ ਪਸ਼ੂ ਜੂਨ ਵਿਚ ਅੰਤਰ ਕਰਦੇ ਹੋਏ ਫੁਰਮਾਇਆ ਹੈ ਕਿ ਮਨੁੱਖ ਕੋਲ ਬਿਬੇਕ ਬੁੱਧ ਹੈ, ਸੁਣਨ ਸ਼ਕਤੀ ਹੈ, ਬੋਲਣ ਦੀ ਸ਼ਕਤੀ ਹੈ ਜਦਕਿ ਪਸ਼ੂ ਬਿਬੇਕਹੀਣ ਹੈ, ਸਮਝਹੀਣ ਹੈ, ਸ਼ਬਦਹੀਣ ਹੈ ਭਾਵ ਜ਼ੁਬਾਨ ਹੋਣ ਦੇ ਬਾਵਜੂਦ ਵੀ ਉਹ ਆਪਣੀ ਗੱਲ ਬੋਲ ਕੇ ਨਹੀਂ ਦੱਸ ਸਕਦਾ :

*ਪਸੂਆ ਮਨੁਖ ਦੇਹ ਅੰਤਰਿ ਅੰਤਰੁ ਇਹੈ ਸਬਦ ਸੁਰਤਿ ਕੋ ਬਿਬੇਕ ਅਬਿਬੇਕ ਹੈ ॥*
*ਪਸੁ ਹਰਿਹਾਉ ਕਹਿਓ ਸੁਨਿਓ ਅਨਸੁਨਿਓ ਕਰੈ ਮਾਨਸ ਜਨਮ ਉਪਦੇਸ ਰਿਦੈ ਟੇਕ ਹੈ॥*
*ਪਸੂਆ ਸਬਦ ਹੀਨ ਜਿਹਬਾ ਨਾ ਬੋਲਿ ਸਕੈ ਮਾਨਸ ਜਨਮ ਬੋਲੈ ਬਚਨ ਅਨੇਕ ਹੈ ॥*
*ਸਬਦੁ ਸੁਰਤਿ ਸੁਨਿ ਸਮਝਿ ਬੋਲੈ ਬਿਬੇਕੀ ਨਾਤੁਰ ਅਚੇਤ ਪਸੁ ਪ੍ਰੇਤ ਹੂੰ ਮੈ ਏਕ ਹੈ ॥*
*(ਕਬਿੱਤ, ੨੦੦)*

ਸੋ ਮਨੁੱਖਾ ਦੇਹੀ ਪ੍ਰਭੂ ਦੇ ਗੁਣ ਗਾਉਣ ਲਈ ਪ੍ਰਾਪਤ ਹੋਈ ਹੈ। ਇਹ ਜਨਮ ਤਾਂ ਹੀ ਅਮੋਲਕ ਹੈ ਜੇ ਇਸ ਰਾਹੀਂ ਪਰਮਪਦ ਦੀ ਪ੍ਰਾਪਤੀ ਹੋ ਜਾਏ। ਜਿਵੇਂ ਨਦੀਆਂ, ਨਾਲਿਆਂ ਦਾ ਪਾਣੀ ਭਾਵੇਂ ਉਹ ਕਿੰਨਾ ਵੀ ਮੈਲਾ ਕਿਉਂ ਨਾ ਹੋ ਜਾਏ, ਪਰ ਜਦੋਂ ਉਹ ਸਮੁੰਦਰ ਵਿਚ ਮਿਲਦਾ ਹੈ ਤਾਂ ਉਹ ਸਮੁੰਦਰ ਦਾ ਰੂਪ ਹੋ ਜਾਂਦਾ ਹੈ, ਇਸੇ ਤਰ੍ਹਾਂ ਜੀਵ ਨੇ ਪ੍ਰਭੂ ਵਿਚ ਅਭੇਦ ਹੋਣਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਫੁਰਮਾਉਂਦੇ ਹਨ ਕਿ ਜਦੋਂ ਗੁਰੂ ਦੀ ਕਿਰਪਾ ਨਾਲ ਮਨੁੱਖ ਨੂੰ ਜੀਵਨ ਦੀ ਅਸਲੀ ਜੁਗਤਿ ਸਮਝ ਲੱਗ ਜਾਂਦੀ ਹੈ ਤਾਂ ਉਸ ਦੀ ਪਰਮਾਤਮਾ ਵਿਚ ਲੀਨਤਾ ਅਵੱਸ਼ਕ ਹੋ ਜਾਂਦੀ ਹੈ :

*-ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬)*

*-ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੩)*

### ਪਰਮਾਤਮਾ ਦੀ ਸਰਬ-ਵਿਆਪਕਤਾ

ਸੰਸਾਰ ਪ੍ਰਭੂ ਦਾ ਘਰ ਹੈ, ਜਿਸ ਨੂੰ ਬਣਾਉਣ ਤੋਂ ਬਾਅਦ ਉਸ ਨੇ ਇਸ ਵਿਚ ਸਦਾ ਲਈ ਆਪਣੀ ਜੋਤ ਟਿਕਾ ਦਿੱਤੀ। ਜਿਸ ਤਰ੍ਹਾਂ ਸ਼ੀਸ਼ੇ ਵਿਚ ਵੇਖਣ ਵਾਲੇ ਦਾ ਅਕਸ ਛੁਪਿਆ ਹੁੰਦਾ ਹੈ, ਜਿਸ ਤਰ੍ਹਾਂ ਫੁੱਲ ਵਿਚ ਸੁਗੰਧੀ ਮੌਜੂਦ ਹੈ ਇਸੇ ਤਰ੍ਹਾਂ ਰੱਬ ਵੀ ਦੁਨੀਆ ਦੇ ਹਰ ਕੋਨੇ ਵਿਚ ਵੱਸਿਆ ਹੈ। ਸਿਰਫ ਲੋੜ ਹੈ ਉਸ ਨੂੰ ਪਹਿਚਾਨਣ ਦੀ। ਗੁਰਬਾਣੀ ਦਾ ਫੁਰਮਾਨ ਹੈ :

*-ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੮੪)*

*-ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯)*

ਪਰਮਾਤਮਾ ਨਾ ਕਿਸੇ ਸੱਤਵੇਂ ਅਸਮਾਨ 'ਤੇ ਹੈ, ਨਾ ਕਿਸੇ ਵਿਸ਼ੇਸ਼ ਜਗ੍ਹਾ 'ਤੇ ਹੈ, ਸਗੋਂ ਉਹ ਹਰ ਹਿਰਦੇ ਵਿਚ ਹੈ। ਜਿਵੇਂ ਹਿਰਨ ਨਾਭੀ ਵਿਚਲੀ ਕਸਤੂਰੀ ਦੀ ਖ਼ੁਸ਼ਬੂ ਨੂੰ ਪ੍ਰਾਪਤ ਕਰਨ ਲਈ ਥਾਂ-ਥਾਂ ਭਟਕਦਾ ਫਿਰਦਾ ਹੈ, ਤਿਵੇਂ ਹੀ ਮਨੁੱਖ ਉਸ ਨੂੰ ਆਪਣੇ ਹਿਰਦੇ ਵਿਚ ਖੋਜਣ ਦੀ ਥਾਂ ਜੰਗਲਾਂ-ਬੇਲਿਆਂ ਵਿਚ ਭੱਜਦਾ-ਦੌੜਦਾ ਫਿਰਦਾ ਹੈ।

*ਕਾਹੇ ਰੇ ਬਨ ਖੋਜਨ ਜਾਈ ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੮੪)*

### ਮਨ ਦਾ ਟਿਕਾਓ

ਜਿਵੇਂ ਘਰ ਵਿਚ ਸਾਰਾ ਖਾਣਾ ਰਸੋਈ ਵਿਚ ਬਣਾਇਆ ਜਾਂਦਾ ਹੈ, ਤਿਵੇਂ ਸਾਰੇ ਵਿਚਾਰ (ਚੰਗੇ ਜਾਂ ਮਾੜੇ) ਪਹਿਲਾਂ ਮਨੁੱਖੀ ਮਨ ਵਿਚ ਪੈਦਾ ਹੁੰਦੇ ਹਨ। ਇਹ ਕਰਮ-ਇੰਦ੍ਰਿਆਂ ਦੇ ਰਾਹੀਂ ਆਪਣੇ ਕੰਮਾਂ ਨੂੰ ਅੰਜਾਮ ਦਿੰਦਾ ਹੈ। ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਮਨ ਨੂੰ ਵੱਸ ਵਿਚ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਅਨੇਕਾਂ ਹਾਵ-ਭਾਵ ਕਰਨ ਵਾਲੀ ਤ੍ਰਿਸ਼ਨਾ, ਮਾਇਆ ਤੇ ਵਿਕਾਰਾਂ ਦੇ ਵਿਚ ਗ੍ਰਸਤ ਰਹਿੰਦਾ ਹੈ। ਮਨ ਨੂੰ ਵੱਸ ਵਿਚ ਕਰਨ ਲਈ ਜੋਗੀਆਂ ਨੇ ਹਰ ਇੱਕ ਯਤਨ ਕੀਤਾ, ਦੇਵੀ ਦੇਵਤਿਆਂ ਨੇ ਪ੍ਰਯਾਸ ਕੀਤਾ, ਪਰ ਕੋਈ ਵੀ ਕਾਮਯਾਬ ਨਹੀਂ ਹੋਇਆ। ਜਦੋਂ ਜੀਵ ਉੱਪਰ ਪ੍ਰਭੂ ਦਇਆਵਾਨ ਹੁੰਦਾ ਹੈ ਤਾਂ ਮਨ ਨੂੰ ਗੁਰੂ ਦੇ ਸ਼ਬਦ ਰਾਹੀਂ ਵੱਸ ਵਿਚ ਕੀਤਾ ਜਾ ਸਕਦਾ ਹੈ :

*ਸਾਧੋ ਇਹੁ ਮਨੁ ਗਹਿਓ ਨ ਜਾਈ ॥*

*ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ ॥. . .*
*ਜੋਗੀ ਜਤਨ ਕਰਤ ਸਭਿ ਹਾਰੇ ਗੁਨੀ ਰਹੇ ਗੁਨ ਗਾਈ ॥*
*ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿ ਆਈ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

*-ਕੋਊ ਮਾਈ ਭੂਲਿਓ ਮਨੁ ਸਮਝਾਵੈ॥*
*ਬੇਦ ਪੁਰਾਨ ਸਾਧ ਮਗ ਸੁਨਿ ਕਰਿ ਨਿਮਖ ਨ ਹਰਿ ਗੁਨ ਗਾਵੈ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

*-ਮਨ ਰੇ ਕਉਨੁ ਕੁਮਤਿ ਤੈ ਲੀਨੀ॥*
*ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੧)*

### ਰੱਬੀ ਰੰਗ ਵਿਚ ਰੰਗੇ ਪਿਆਰਿਆਂ ਦੀ ਅਵਸਥਾ

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਇਕ ਐਸੇ ਮਨੁੱਖ ਦੇ ਜੀਵਨ ਦਾ ਜ਼ਿਕਰ ਹੈ ਜੋ ਸੁੱਖ-ਦੁੱਖ, ਉਸਤਤਿ-ਨਿੰਦਾ, ਖੁਸ਼ੀ-ਗਮੀ, ਮਿੱਟੀ-ਸੋਨੇ ਨੂੰ ਇੱਕ ਸਮਾਨ ਜਾਣਦਾ ਹੈ ਭਾਵ ਸਭ ਕੁਝ ਰੱਬੀ ਰਜ਼ਾ ਸਮਝ ਕੇ ਪ੍ਰਵਾਨ ਕਰ ਲੈਂਦਾ ਹੈ। ਜਗਤ ਦਾ ਹਰ ਜੀਵ ਸੁੱਖ ਦੀ ਮੰਗ ਹਰ ਵੇਲੇ ਕਰਦਾ ਹੈ, ਦੁੱਖ ਨੂੰ ਕੋਈ ਵੀ ਵਿਅਕਤੀ ਪ੍ਰਵਾਨ ਨਹੀਂ ਕਰਦਾ, ਪਰ ਸੁੱਖ ਤੇ ਦੁੱਖ ਦੋਵੇਂ ਕੱਪੜੇ ਹਨ ਜੋ ਹਰ ਸੰਸਾਰੀ ਵਿਅਕਤੀ ਨੂੰ ਪਹਿਨਣੇ ਹੀ ਪੈਂਦੇ ਹਨ। ਹਰੇਕ ਸੁੱਖ ਤੋਂ ਬਾਅਦ ਦੁੱਖ ਹੈ ਤੇ ਹਰੇਕ ਦੁੱਖ ਤੋਂ ਬਾਅਦ ਸੁੱਖ ਜੀਵ ਦੀ ਜ਼ਿੰਦਗੀ ਵਿਚ ਆਉਂਦਾ ਹੈ। ਗੁਰੂ ਜੀ ਨੇ ਐਸੇ ਜੀਵ ਨੂੰ ਹੀ ਗੁਰਬਾਣੀ ਵਿਚ ਗਿਆਨੀ, ਗੁਰਮੁਖਿ, ਸਾਧੋ ਅਤੇ ਸਾਧ ਕਿਹਾ ਹੈ। ਇਹ ਅਵਸਥਾ ਗੁਰੂ ਸ਼ਬਦ ਨੂੰ ਸੁਰਤ ਵਿਚ ਵਸਾਉਣ ਨਾਲ ਬਣਦੀ ਹੈ। ਬਚਨ ਹਨ :

*-ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥੧॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥੨॥੨॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

*-ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੩)*

### ਪਰਮਾਤਮਾ ਦਾ ਸਿਮਰਨ

ਸੇਵਾ ਅਤੇ ਸਿਮਰਨ ਸਿੱਖ ਧਰਮ ਦੇ ਦੋ ਥੰਮ ਹਨ, ਜਿਨ੍ਹਾਂ ਤੋਂ ਬਗੈਰ ਸ਼ਾਇਦ ਸਿੱਖ ਦੀ ਜ਼ਿੰਦਗੀ ਅਧੂਰੀ ਹੈ ਪ੍ਰਭੂ ਦਾ ਸਿਮਰਨ ਬਹਿੰਦਿਆਂ ਉਠਦਿਆਂ ਹਰ ਵਕਤ

ਕਰਦੇ ਰਹਿਣਾ ਚਾਹੀਦਾ ਹੈ ਭਾਵ ਹੱਥ ਕਾਰ ਵੱਲ ਤੇ ਚਿੱਤ ਯਾਰ ਵੱਲ। ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨੁੱਖ! ਪਰਮਾਤਮਾ ਦਾ ਸਿਮਰਨ ਇੱਕ-ਮਨ, ਇੱਕ-ਚਿੱਤ ਹੋ ਕੇ ਇਸ ਤਰ੍ਹਾਂ ਕਰਿਆ ਕਰੋ ਕਿ ਉਸ ਦਾ ਦਰ ਕਦੇ ਛੱਡਿਆ ਨਾ ਜਾਏ। ਜਿਵੇਂ ਕੁੱਤਾ ਆਪਣੇ ਮਾਲਕ ਦਾ ਘਰ ਕਦੇ ਛੱਡਦਾ ਨਹੀਂ :

*ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥*
*ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੮)*

ਜਿਹੜਾ ਜੀਵ ਇਸ ਤਰ੍ਹਾਂ ਪ੍ਰਭੂ ਸਿਮਰਨ ਵਿਚ ਰੁੱਝਿਆ ਰਹਿੰਦਾ ਹੈ ਉਹ ਪ੍ਰਭੂ ਦਾ ਹੀ ਰੂਪ ਹੋ ਜਾਂਦਾ ਹੈ। ਪਰਮਾਤਮਾ ਵਿਚ ਤੇ ਉਸ ਵਿਚ ਕੋਈ ਫਰਕ ਨਹੀਂ ਰਹਿ ਜਾਂਦਾ:

*ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ ॥*
*ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਸੋ ਮਨੁੱਖਾ ਜੀਵਨ ਦਾ ਅਸਲ ਮਨੋਰਥ ਪ੍ਰਭੂ ਭਗਤੀ ਵਿਚ ਲੀਨ ਰਹਿ ਕੇ ਉਸ ਰੱਬੀ ਅਭੇਦਤਾ ਵਿਚ ਇੱਕਮਿਕ ਹੋਣਾ ਹੈ। ਇਹ ਤਾਂ ਹੀ ਹੋ ਸਕਦਾ ਹੈ ਜੇ ਜੀਵ ਗੁਰੂ ਦੇ ਦੱਸੇ ਉਪਦੇਸ਼ਾਂ ਨੂੰ ਆਪਣੇ ਜੀਵਨ ਦਾ ਹਿੱਸਾ ਬਣਾਵੇ।

ਮੌਤ ਤੋਂ ਘਬਰਾਉਣਾ ਨਹੀਂ

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਬਾਣੀ ਵਿਚ ਜੇ ਸਭ ਤੋਂ ਵੱਧ ਕਿਸੇ ਵਿਸ਼ੇ ਨੂੰ ਛੂਹਿਆ ਹੈ ਤਾਂ ਉਹ 'ਮੌਤ' ਹੈ; ਭਾਵ ਮੌਤ ਜੀਵਨ ਦੀ ਅਟੱਲ ਸੱਚਾਈ ਹੈ। ਗੁਰੂ ਜੀ ਦਾ ਮਕਸਦ ਮਨੁੱਖ ਨੂੰ ਭੈਭੀਤ ਕਰਨਾ ਨਹੀਂ ਸਗੋਂ ਉਸ ਵਿਚ ਸਚਿਆਈ ਦਾ ਟਾਕਰਾ ਕਰਨ ਦੀ ਹਿੰਮਤ ਪੈਦਾ ਕਰਨਾ ਹੈ। ਜਦੋਂ ਮਨੁੱਖ ਮੌਤ ਦਾ ਕਫਨ ਆਪਣੇ ਸਿਰ ਉੱਤੇ ਬੰਨ ਕੇ ਜ਼ਿੰਦਗੀ ਦਾ ਸਫਰ ਤੈਅ ਕਰੇਗਾ ਤਾਂ ਉਸ ਵਿਚ ਭਾਈਚਾਰਕ ਸਾਂਝ, ਕੁਝ ਕਰ ਸਕਣ ਦੀ ਹਿੰਮਤ, ਸਰਬੱਤ ਦਾ ਭਲਾ, ਨੈਤਿਕ ਕਦਰਾਂ-ਕੀਮਤਾਂ, ਸਬਰ-ਸੰਤੋਖ ਆਦਿਕ ਗੁਣਾਂ ਦੀ ਭਰਮਾਰ ਹੋਵੇਗੀ, ਉਸ ਦਾ ਜੀਵਨ ਬੇਈਮਾਨੀ, ਹੇਰਾ-ਫੇਰੀ, ਖ਼ੂਨ-ਖਰਾਬੇ, ਅੱਤਿਆਚਾਰ ਅਤੇ ਦੂਸਰਿਆਂ ਦਾ ਹੱਕ ਮਾਰਨ ਵਾਲੇ ਅਉਗੁਣਾਂ ਤੋਂ ਰਹਿਤ ਹੋਵੇਗਾ। ਇਸ ਨਾਲ ਉਹ ਜ਼ਿੰਦਗੀ ਵਿਚ ਵਸਤੂਆਂ ਦਾ ਵਿਸਥਾਰ ਕਰਨ ਦੀ ਜਗ੍ਹਾਂ ਉਨ੍ਹਾਂ ਦਾ ਆਨੰਦ ਮਾਣੇਗਾ। ਉਸ ਨੂੰ ਪਤਾ ਲੱਗ ਜਾਵੇਗਾ ਕਿ ਸਭ ਸਾਕ-ਸਨਬੰਧੀ, ਰਿਸ਼ਤੇਦਾਰੀਆਂ, ਯਾਰ-ਮਿੱਤਰ ਸਭ ਜਿਊਂਦਿਆਂ ਦੇ ਰਿਸ਼ਤੇ ਨੇ ਕੋਈ ਕਿਸੇ ਦੇ ਨਾਲ ਨਹੀਂ ਮਰਦਾ ਨਾ ਜਾਂਦਾ ਹੈ।

ਹੇ ਮਨੁੱਖ! ਤੂੰ ਚਿੰਤਾ ਕਿਸ ਗੱਲ ਦੀ ਕਰਦਾ ਹੈਂ, ਤੇਰੇ ਨਾਲ ਉਹੀ ਹੋ ਰਿਹਾ ਹੈ ਜੋ ਸੰਸਾਰ ਦੇ ਸ਼ੁਰੂ ਤੋਂ ਬਾਕੀ ਮਨੁੱਖਾਂ ਨਾਲ ਹੋ ਰਿਹਾ ਹੈ। ਜਿਸ ਸਿੰਘਾਸਣ 'ਤੇ ਤੂੰ ਬੈਠਾ ਇਸ 'ਤੇ ਕਈ ਲੋਕ ਬੈਠ ਕੇ ਚਲੇ ਗਏ। ਜੋ ਪੈਦਾ ਹੋਇਆ ਉਸ ਨੇ ਇੱਕ ਨਾ ਇੱਕ ਦਿਨ ਨਾਸ਼

ਹੋ ਜਾਣਾ ਹੈ। ਇਹ ਸੰਸਾਰ ਚਲਾਇਮਾਨ ਹੈ ਤੇ ਇਸ ਦੀ ਹਰ ਵਸਤੂ ਨਾਸ਼ਵੰਤ ਹੈ:

*ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥*
*ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥*
*ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥*
*ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥੫੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੯)*

ਹੱਕਾਂ ਦੀ ਖਾਤਰ ਲੜਨਾ ਸਿੱਖੋ

ਗੁਰੂ ਜੀ ਨੇ ਹਰੇਕ ਮਨੁੱਖ ਨੂੰ ਆਪਣੇ ਹੱਕਾਂ ਦੀ ਖਾਤਰ ਖੜਨ ਦੀ ਤਾਗੀਦ ਕੀਤੀ ਹੈ। ਜਿਵੇਂ ਉਸ ਸਮੇਂ ਦਾ ਹਾਕਮ ਔਰੰਗਜ਼ੇਬ ਜ਼ਬਰੀ, ਧੱਕੇ ਜ਼ੋਰੀ ਨਾਲ ਲੋਕਾਂ ਦੇ ਹੱਕ ਖੋਹਣ ਦਾ ਯਤਨ ਕਰ ਰਿਹਾ ਸੀ, ਉਸ ਦੇ ਵਿਰੁੱਧ ਮਨੁੱਖਤਾ ਦੇ ਮਸੀਹਾ ਗੁਰੂ ਜੀ ਅੜ ਖੜੋਤੇ। ਜੇ ਉਹ ਉਸ ਧਿਰ ਦੇ ਨਾਲ ਨਾ ਖੜਦੇ ਜਿਸ ਦਾ ਜਬਰੀ ਧਰਮ ਪਰਿਵਰਤਨ ਕੀਤਾ ਜਾ ਰਿਹਾ ਸੀ, ਧਾਰਮਿਕ ਚਿੰਨ੍ਹ ਉਤਾਰੇ ਜਾ ਰਹੇ ਸਨ, ਤਾਂ ਅੱਜ ਇਤਿਹਾਸ ਕੁਝ ਹੋਰ ਹੁੰਦਾ। ਇਸੇ ਕਰਕੇ ਤਾਂ ਗੁਰੂ ਜੀ ਨੇ *"ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ"* ਦਾ ਉਪਦੇਸ਼ ਦੇ ਕੇ ਆਪਣੇ ਹੱਕਾਂ ਦੀ ਖਾਤਰ ਖੁਦ ਲੜਨ ਦੀ ਪ੍ਰੇਰਨਾ ਦਿੱਤੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਸ਼ਾਂਤੀ ਦਾ ਸਿਖਰ ਸੀ। ਪਰ ਇਸ ਸ਼ਹਾਦਤ ਨੇ ਕੌਮ ਦੇ ਲੋਕਾਂ ਅੰਦਰ ਇੰਨਾ ਜੋਸ਼ ਭਰ ਦਿੱਤਾ ਕਿ ਉਹ ਜਬਰ-ਜ਼ੁਲਮ ਦਾ ਮੁਕਾਬਲਾ ਕਰਨ ਲਈ ਉੱਠ ਖਲੋਤੇ। ਇਸ ਸ਼ਹਾਦਤ ਵਿੱਚੋਂ ਹੀ ਕੌਮੀ ਸੰਗਠਨ, ਕੌਮੀ ਕਿਲ੍ਹੇ, ਖਾਲਸੇ ਦੀ ਸਾਜਨਾ ਤੇ ਗੁਰੂ ਦੇ ਲਈ ਆਪਾ ਵਾਰਨ ਦੀ ਭਾਵਨਾ ਦਾ ਆਗ਼ਾਜ਼ ਹੋਇਆ। ਸਿੱਖ ਧਰਮ ਨੂੰ ਮੰਨਣ ਵਾਲਿਆਂ ਨੇ ਮਾਲਾ ਦੇ ਨਾਲ ਕਿਰਪਾਨ ਵੀ ਧਾਰਨ ਕਰ ਲਈ ਤੇ ਹਾਕਮ ਜਰਵਾਣਿਆਂ ਨੂੰ ਇਹ ਦੱਸ ਦਿੱਤਾ ਕਿ ਅਸੀਂ ਸਿਰਫ ਮਾਲਾ ਫੇਰਨੀ ਹੀ ਨਹੀਂ ਜਾਣਦੇ ਸਗੋਂ ਸਾਨੂੰ ਆਪਣੇ ਹੱਕਾਂ ਲਈ ਹਥਿਆਰਾਂ ਨਾਲ ਲੜਨਾ ਵੀ ਆਉਂਦਾ ਹੈ।

ਸੋ ਅੱਜ ਲੋੜ ਹੈ ਕੌਮ ਨੂੰ ਇੱਕ ਝੰਡੇ ਥੱਲੇ ਇਕੱਠੇ ਹੋ ਕੇ ਬੈਠਣ ਦੀ ਤੇ ਆਪਣੇ ਭਵਿੱਖ ਲਈ ਕੁਝ ਕਰ ਸਕਣ ਦੀ। ਗੁਰੂ ਦਾ ਸਾਜਿਆ ਹੋਇਆ ਪੰਥ ਆਪਣਿਆਂ ਦੇ ਹੱਥੋਂ ਕਮਜ਼ੋਰ ਹੁੰਦਾ ਦਿਖਾਈ ਦੇ ਰਿਹਾ ਹੈ। ਜੇ ਅਸੀਂ ਕੌਮ ਨੂੰ ਮੁੜ ਗੁਰੂ ਦੇ ਆਸ਼ੇ ਅਨੁਸਾਰ ਖੜੀ ਕਰ ਸਕਣ ਵਿਚ ਕਾਮਯਾਬ ਹੋ ਸਕੇ ਤਾਂ ਇਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦-ਸਾਲਾ ਪ੍ਰਕਾਸ਼ ਗੁਰਪੁਰਬ ਉਨ੍ਹਾਂ ਨੂੰ ਸਾਡੀ ਸੱਚੀ ਤੇ ਸੁੱਚੀ ਸਰਧਾਂਜਲੀ ਹੋਵੇਗੀ। ■

# ਅਦੁੱਤੀ ਸ਼ਹਾਦਤ ਦੇ ਮਹਾਂਨਾਇਕ : ਨੌਵੇਂ ਪਾਤਸ਼ਾਹ

*-ਸ. ਗੁਰਜਾਪ ਸਿੰਘ ਬੁਤਾਲਾ**

ਸਿੱਖਾਂ ਦੇ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜਾਬ ਤੋਂ ਇਲਾਵਾ ਹੋਰ ਦੇਸ਼ਾਂ ਵਿਚ ਜਿੱਥੇ ਇਕ ਅਕਾਲ ਪੁਰਖ ਦੀ ਭਗਤੀ ਦਾ ਪ੍ਰਚਾਰ 'ਤੇ ਪ੍ਰਸਾਰ ਕੀਤਾ ਉਸੇ ਰਵਾਇਤ ਅਨੁਸਾਰ ਪ੍ਰਭੂ-ਪ੍ਰੇਮਾਂ ਭਗਤੀ ਪ੍ਰਤੀ ਵੱਖ-ਵੱਖ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਨੇ ਵੀ ਆਪਣਾ ਅਹਿਮ ਯੋਗਦਾਨ ਪਾਇਆ।

ਸਿੱਖ ਪੰਥ ਦੀ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ "ਸ਼ਹੀਦੀ ਅਧਾਰਸ਼ਿਲ੍ਹਾ" ਉੱਪਰ ਹੀ ਰੱਖੀ ਹੈ। ਸਾਡਾ ਵਿਰਸਾ ਸ਼ਹੀਦੀਆਂ ਨਾਲ ਭਰਿਆ ਪਿਆ ਹੈ। ਸਿੱਖ ਇਤਿਹਾਸ ਅਤੇ ਰੱਬੀ ਗੁਰਬਾਣੀ ਵੀ ਇਸ ਗੱਲ ਦੀ ਗਵਾਹ ਹੈ:

*ਜਉ ਤਉ ਪ੍ਰੇਮ ਖੇਲਣ ਕਾ ਚਾਉ ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ ॥*
*ਇਤੁ ਮਾਰਗਿ ਪੈਰੁ ਧਰੀਜੈ ॥*
*ਸਿਰੁ ਦੀਜੈ ਕਾਣਿ ਨ ਕੀਜੈ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੨)*

ਗੁਰਬਾਣੀ ਤੇ ਕੁਰਬਾਨੀ ਸਿੱਖ ਧਰਮ 'ਚੋਂ ਰੀੜ੍ਹ ਦੀ ਹੱਡੀ ਵਾਂਗ ਹਨ। ਗੁਰਬਾਣੀ ਤਾਂ ਸਿੱਖ ਦੇ ਸੁਆਸ ਹਨ। ਗੁਰਬਾਣੀ ਪ੍ਰੇਮਾ ਭਗਤੀ ਅਤੇ ਸੱਚ ਦੇ ਮਾਰਗ 'ਤੇ ਚੱਲਣ ਦੀ ਪ੍ਰੇਰਨਾ ਕਰਦੀ ਹੈ। ਕੁਰਬਾਨੀ ਕੌਮ ਵਿਚ ਜਜ਼ਬਾ ਪੈਦਾ ਕਰਦੀ ਹੈ। ਸ਼ਹੀਦੀਆਂ ਦਾ ਸਿਲਸਿਲਾ ਸਿੱਖ ਕੌਮ ਵਿਚ ਹਮੇਸ਼ਾਂ ਹੀ ਚੱਲਦਾ ਸੀ, ਚੱਲ ਰਿਹਾ ਤੇ ਚੱਲਦਾ ਰਹੇਗਾ। ਗੁਰਬਾਣੀ ਅਨੁਸਾਰ :

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੨)*

ਸਿੱਖੀ ਖੰਡਿਓ ਤਿੱਖੀ ਹੈ। ਦੇਸ਼, ਕੌਮ, ਸਰਬੱਤ ਦੇ ਭਲੇ ਲਈ ਜੀਵਣ ਦੀ ਪਰਵਾਹ ਨਾ ਕਰਦੇ ਹੋਏ 'ਸ਼ਹੀਦ' ਅਣਖ ਨਾਲ ਸਿਧਾਂਤਾਂ 'ਤੇ ਚੱਲਣ ਲਈ ਗੁਰੂ ਦੇ ਭਾਣੇ ਵਿਚ ਹਰ ਕੁਰਬਾਨੀ ਲਈ ਤਿਆਰ ਰਹਿੰਦੇ ਹਨ। ਇੱਕ ਸ਼ਾਇਰ ਦਾ ਕਥਨ ਹੈ :

*ਸ਼ਹੀਦੋਂ ਕੀ ਕਤਲਗਾਹ ਸੇ ਕਿਆ ਬੇਹਤਰ ਕਾਅਬਾ?*
*ਸ਼ਹੀਦੋਂ ਕੀ ਖ਼ਾਕ ਪੇ ਤੋਂ ਖ਼ੁਦਾ ਭੀ ਕੁਰਬਾਨ ਹੋਤਾ ਹੈ।*

ਇੱਕ ਹੋਰ ਲਿਖਾਰੀ ਸ਼ਹੀਦਾਂ ਬਾਰੇ ਬੜ੍ਹਾ ਸੁੰਦਰ ਲਿਖਦਾ ਹੋਇਆ ਸ਼ਹੀਦਾਂ ਦੀ

**ਪਿੰਡ ਤੇ ਡਾਕ: ਬੁਤਾਲਾ, ਭੁਲੱਥ, ਕਪੂਰਥਲਾ-੧੪੪੮੦੪; ਮੋ. +੯੧੯੮੫੫੬੧੩੫੪੩*

ਮਹੱਤਤਾ ਬਿਆਨ ਕਰਦਾ ਹੈ ਕਿ :

*ਜਿਸ ਕੌਮ ਦੀ ਸ਼ਕਤੀ ਜੇ ਵੇਖਣੀ ਏ,*
*ਕਦੇ ਗਿਣੋ ਨਾ ਉਹਦੇ ਮੁਰੀਦ ਕਿੰਨੇ?*
*ਬੰਦੇ ਗਿਣੋ ਨਾ ਸਗੋਂ ਇਹ ਕਰੋ ਗਿਣਤੀ,*
*ਉਸ ਕੌਮ ਵਿਚ ਹੋਏ ਸ਼ਹੀਦ ਕਿੰਨੇ।*

ਆਓ, ਗੱਲ ਕਰੀਏ ਸਿੱਖਾਂ ਦੇ ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਅਦੁੱਤੀ ਸ਼ਹਾਦਤ ਬਾਰੇ।

ਇਹ ਮਹਾਨ ਸ਼ਹੀਦੀ ਨੌਂਵੇਂ ਪਾਤਸ਼ਾਹ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੱਸੇ ਸਿਧਾਂਤਾਂ ਦਾ ਹੀ ਇਕ ਕ੍ਰਿਸ਼ਮਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਟੁੱਟ ਜਾਣ ਵਾਲੇ ਜੰਞੂ ਨੂੰ ਪਾਉਣ ਤੋਂ ਇਨਕਾਰ ਕਰ ਕੇ ਪਹਿਲ ਕਦਮੀ ਕੀਤੀ ਤੇ ਅਜਿਹਾ ਜਨੇਊ ਪਾਉਣ ਲਈ ਕਿਹਾ ਹੈ:

*ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥*
*ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੧)*

ਇਸੇ ਗੁਰਿਆਈ ਦੇ ਵਾਰਿਸ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸ਼ਹਾਦਤ ਦੇ ਕੇ ਜ਼ਬਰਦਸਤੀ ਜਨੇਊ ਲਾਹੁਣ ਅਤੇ ਹਿੰਦੂ ਧਰਮ ਨੂੰ ਮੁਸਲਮਾਨ ਧਰਮ ਵਿਚ ਰਲ ਜਾਣ ਤੋਂ ਬਚਾਇਆ। ਜਿਸ ਬਾਬਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫੁਰਮਾਇਆ :-

*ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥*
*ਕੀਨੋ ਬਡੋ ਕਲੂ ਮਹਿ ਸਾਕਾ ॥ (ਬਚਿਤ੍ਰ ਨਾਟਕ, ਪਾ: ੧੦)*

ਐਸੇ ਮਹਾਨ ਤਪੱਸਵੀ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਵੈਸਾਖ ਵਦੀ ੫ (੫ ਵੈਸਾਖ) ਸੰਮਤ ੧੬੭੮, ਮੁਤਾਬਿਕ ੧ ਅਪ੍ਰੈਲ ਸੰਨ ੧੬੨੧ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖ ਤੋਂ (ਗੁਰੂ ਕੇ ਮਹਿਲ) ਸ੍ਰੀ ਅੰਮ੍ਰਿਤਸਰ ਵਿਖੇ ਹੋਇਆ। ਬਚਪਨ ਤੋਂ ਹੀ ਗੁਰੂ ਤੇਗ ਬਹਾਦਰ ਸਾਹਿਬ ਅਡੋਲ ਚਿੱਤ, ਡੂੰਘੇ ਵਿਚਾਰ-ਵਾਨ, ਤਿਆਗੀ ਤੇ ਨਿਰਭੈ ਸੁਭਾਅ ਦੇ ਮਾਲਕ ਸਨ। ਆਪ ਜੀ ਦੇ ਬਚਪਨ ਦਾ ਨਾਮ 'ਤਿਆਗ ਮੱਲ' ਸੀ। ਆਪ ਜੀ ਨੇ ਪੜ੍ਹਾਈ ਦੇ ਨਾਲ ਸ਼ਾਸਤਰਾਂ ਅਤੇ ਘੋੜ ਸਵਾਰੀ ਦੀ ਸਿਖਲਾਈ ਆਪਣੇ ਗੁਰੂ-ਪਿਤਾ ਦੀ ਨਿਗਰਾਨੀ ਹੇਠ ਹੀ ਕੀਤੀ। ਨੌਂਵੇਂ ਪਾਤਸ਼ਾਹ ਸ਼ਸਤਰ ਕਲਾ ਵਿਚ ਨਿਪੁੰਨ ਸਨ। ਆਪ ਜੀ ਨੇ ਕਰਤਾਰਪੁਰ (ਜਲੰਧਰ) ਦੀ ਜੰਗ ਵਿਚ ਵੱਡੇ-ਵੱਡੇ ਸੂਰਬੀਰਾਂ ਨਾਲ ਟੱਕਰ ਲਈ। ਇਸ ਜੰਗ ਵਿਚ ਆਪ ਨੇ ਜੰਗਜੂ ਕਰਤੱਬ ਦਿਖਾਏ। ਸੰਮਤ ੧੬੯੧ ਵਿਚ ਕਰਤਾਰਪੁਰ ਦੀ ਜੰਗ ਹੋਈ ਸੀ। ਨੌਂਵੇਂ ਪਾਤਸ਼ਾਹ ਜੀ ਦਾ ਜੀਵਨ ਬਹੁਤ ਹੀ ਸਾਦਾ-ਪੱਧਰਾ ਤੇ ਸੁਖੀ ਸੀ। ਆਪ ਤਿਆਗ ਦੀ ਮੂਰਤ ਸਨ। ਆਪਣੇ ਵਾਸਤੇ ਕਿਸੇ ਪ੍ਰਕਾਰ ਦੀ ਕੋਈ ਲਾਲਸਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਮਨ ਵਿਚ ਕਦੇ ਨਹੀਂ ਆਈ। ਆਪ ਮਨੁੱਖਤਾ ਦੇ ਭਲੇ

ਲਈ ਹੀ ਸਭ ਕਾਰਜ ਕਰਦੇ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ-ਜੋਤ ਸਮਾਉਣ ਮਗਰੋਂ ਆਪ ਆਪਣੀ ਮਾਤਾ ਜੀ ਅਤੇ ਸੁਪਤਨੀ ਸਮੇਤ ਆਪਣੇ ਨਾਨਕੇ ਪਿੰਡ 'ਬਕਾਲੇ' ਜ਼ਿਲ੍ਹਾ ਅੰਮ੍ਰਿਤਸਰ ਜਾ ਵੱਸੇ। ਤਕਰੀਬਨ ਇੱਕੀ ਕੁ ਸਾਲ ਇਕਾਂਤ, ਸ਼ਾਂਤ ਤੇ ਸਾਦਾ ਜੀਵਨ ਬਤੀਤ ਕਰਦੇ ਰਹੇ। ਆਪ ਜੀ ਨੇ ਬਾਬਾ ਬਕਾਲੇ ਰਹਿ ਕੇ ਨਾਮ-ਭਗਤੀ ਵਿਚ ਲੰਮਾ ਸਮਾਂ ਗੁਜ਼ਾਰਿਆ।

ਹਕੂਮਤ ਦਾ ਬਹੁਤ ਹੀ ਜ਼ੋਰ ਸੀ, ਪਰ ਸ੍ਰੀ ਗੁਰੂ ਤੇਗ ਬਹਾਦਰ ਜੀ ਹਮੇਸ਼ਾਂ ਆਪਣੇ ਪੁਰਖਿਆਂ ਵਾਂਗ ਹੀ ਭਗਤੀ ਮਾਰਗ ਨੂੰ ਅਪਣਾਉਂਦੇ ਹੋਏ ਅੱਗੇ ਵੱਧਦੇ ਰਹੇ।

ਅੱਜਕਲ੍ਹ ਬਕਾਲਾ ਪਿੰਡ 'ਬਾਬਾ ਬਕਾਲਾ ਸਾਹਿਬ' ਨਾਮ-ਨਾਲ ਪੂਰੀ ਦੁਨੀਆ ਵਿਚ ਪ੍ਰਸਿੱਧ ਹੈ।

ਆਪ ਜੀ ਦਾ ਵਿਆਹ ਲਾਲ ਚੰਦ ਜੀ ਖੱਤਰੀ ਦੀ ਸਪੁੱਤਰੀ (ਮਾਤਾ) ਗੁਜਰੀ ਜੀ ਨਾਲ ਹੋਇਆ। ਆਪ ਜੀ ਦਾ ਸਹੁਰਾ ਪਿੰਡ ਕਰਤਾਰਪੁਰ (ਜਲੰਧਰ) ਸੀ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਪੂਰੀ ਮਨੁੱਖਤਾ ਨੂੰ ਸਵੈ-ਮਾਣ ਨਾਲ ਰਹਿਣ ਦਾ ਸੰਦੇਸ਼ ਦਿੱਤਾ। ਆਪ ਨੇ ਧਾਰਮਿਕ ਸੁਤੰਤਰਤਾ ਦੀ ਖਾਤਰ ਆਪਣੀ ਅਦੁੱਤੀ ਸ਼ਹਾਦਤ ਦਿੱਤੀ।

ਇਸ ਤੋਂ ਪਹਿਲਾਂ ਆਪਣੇ ਸਿੱਖੀ ਦੇ ਪ੍ਰਚਾਰ ਲਈ ਲੰਮੀ ਪ੍ਰਚਾਰ ਯਾਤਰਾ ਵੀ ਕੀਤੀ।

ਲਾਲਾ ਦੌਲਤ ਰਾਇ ਨੇ ਆਪਣੀ ਪੁਸਤਕ 'ਸਵਾਨੇ ਉਮਰੀ ਸ੍ਰੀ ਗੁਰੂ ਗੋਬਿੰਦ ਸਿੰਘ' ਦੇ ਪੰਨਾ ੩੮ ਉੱਤੇ ਲਿਖਿਆ ਹੈ ਕਿ :-

"ਜਿਸ ਦਰੱਖਤ ਕੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਖ਼ੂਨ ਕਾ ਪਾਣੀ ਔਰ ਹੱਡੀਓਂ ਕੀ ਖਾਦ ਦੇ ਕਰ ਜ਼ਮੀਨ ਸੇ ਉਠਾਇਆ ਥਾ, ਜਿਸ ਕੋ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੇ ਖ਼ੂਨ ਸੇ ਸੀਂਚ ਕਰ ਜ਼ਰਾ ਬੜਾਇਆ ਥਾ, ਉਸ ਕੋ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਾਰੇ ਬੇਟੇ. . . ਔਰ ਹਜ਼ਾਰੋਂ ਅਕੀਦਤਮੰਦ ਸਿੰਘੋਂ ਕੇ ਖ਼ੂਨ ਕੇ ਲਬਾਲਬ ਹੁਨਰੋਂ ਸੇ ਐਸਾ ਬਲਵਾਨ ਚੜ੍ਹਾਇਆ ਕਿ ਆਖਰ ਵੋਹ ਫਲ ਲਾਇਆ।"

"ਗੁਰੂ ਨਾਨਕ ਦੇਵ ਜੀ ਨੇ ਆਪਣੇ ਪ੍ਰਚਾਰ ਤੇ ਪ੍ਰਸਾਰ ਸਮੇਂ ਬਹੁਤ ਸਾਰੇ ਸ਼ਰਧਾਲੂਆਂ ਨੂੰ ਗੁਰਦੀਖਿਆ ਦੇ ਕੇ ਸਤਿ-ਧਰਮ ਦੇ ਮਾਰਗ ਉੱਤੇ ਲਿਆਂਦਾ।"

ਸੰਸਾਰ ਦਾ ਪ੍ਰਸਿੱਧ ਵੀਚਾਰਵਾਨ ਮਿਸਟਰ ਸੀ ਐਚ. ਪੇਨ ਇਸ ਧਰਮ ਨੂੰ ਜਨ-ਸਧਾਰਨ ਦਾ ਧਰਮ ਆਖਦਾ ਹੈ। ਸਿੱਖ ਧਰਮ ਤਾਂ ਹੈ ਹੀ ਮਨੁੱਖਤਾ ਦਾ ਧਰਮ। 'ਡੰਕਨ ਗ੍ਰੀਨਲਿਜ਼' ਗੁਰੂ ਨਾਨਕ ਦੇ ਧਰਮ ਨੂੰ ਸੁਚੱਜੀ ਜੀਵਨ-ਜਾਂਚ ਦਾ ਨਾਮ ਦਿੰਦਾ ਹੈ:

ਵਿਦਵਾਨ ਲੋਕ ਇਸ ਗੱਲ ਨੂੰ ਵੀ ਮੰਨਦੇ ਹਨ ਕਿ ਗੁਰੂ ਨਾਨਕ ਪਾਤਸ਼ਾਹ ਜੀ ਦੇ ਵਿਚਾਰਾਂ ਨੇ ਇਕ ਨਵੀਂ ਕੌਮ ਨੂੰ ਜਨਮ ਦਿੱਤਾ। ਜੋ ਵਿਚਾਰਧਾਰਾ ਪਹਿਲੇ ਗੁਰੂ ਦੀ

ਸੀ ਉਹੀ ਨੌਵੇਂ ਪਾਤਸ਼ਾਹ ਤੇ ਦਸਵੇਂ ਪਾਤਸ਼ਾਹ ਦੀ ਸੀ। ਕਸ਼ਮੀਰ ਦਾ ਗਵਰਨਰ ਇਫ਼ਤਖ਼ਾਰ ਖਾਂ ਸੀ। ਉਸ ਨੇ ਕਸ਼ਮੀਰ ਦੇ ਬ੍ਰਾਹਮਣਾਂ ਨੂੰ ਮੁਸਲਮਾਨ ਬਣਨ ਲਈ ਮਜ਼ਬੂਰ ਕਰਨ ਖਾਤਰ ਉਨ੍ਹਾਂ ਉੱਪਰ ਬੜੇ ਅੱਤਿਆਚਾਰ ਕੀਤੇ। ਇਹ ਦੁਖੀ ਲੋਕ ਇਕੱਠੇ ਹੋ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਾਸ ਪਹੁੰਚੇ। ਗੁਰੂ ਜੀ ਨੇ ਉਨ੍ਹਾਂ ਦੀ ਗੱਲ ਬੜੇ ਗੌਰ ਤੇ ਹਮਦਰਦੀ ਨਾਲ ਸੁਣੀ ਅਤੇ ਉਨ੍ਹਾਂ ਨੂੰ ਦਿਲਾਸਾ ਦਿੱਤਾ।

ਉੱਧਰ ਮੁਸਲਿਮ ਬਾਦਸ਼ਾਹ ਔਰੰਗਜ਼ੇਬ ਨੇ ਗੁਰੂ ਜੀ ਨੂੰ ਕੈਦ ਕਰਨ ਦਾ ਹੁਕਮ ਦਿੱਤਾ। ਗੁਰੂ ਜੀ ਨੇ ਗ੍ਰਿਫ਼ਤਾਰੀ ਤੋਂ ਪਹਿਲਾਂ ਆਪਣੇ ਇਕਲੌਤੇ ਪੁੱਤਰ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੂੰ ਸਿੱਖ ਪੰਥ ਦੀ ਅਗਵਾਈ ਸੌਂਪ ਦਿੱਤੀ। ਆਪ ਜੀ ਨੂੰ ਦਿੱਲੀ ਤੇ ਚਾਂਦਨੀ ਚੌਂਕ ਵਿਚ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਤੇ ਭਾਈ ਦਿਆਲਾ ਜੀ ਸਮੇਤ ੧੬੭੫ ਈ. ਨੂੰ ਸ਼ਹੀਦ ਕਰ ਦਿੱਤਾ। ਆਪ ਜੀ ਦੀ ਸ਼ਹੀਦੀ ਧਾਰਮਿਕ ਅਜ਼ਾਦੀ ਦੀ ਸੁਤੰਤਰ ਹੋਂਦ ਤੇ ਅਧਿਕਾਰ ਲਈ ਵਿਸ਼ਵ ਦੀ ਅਦੁੱਤੀ ਸ਼ਹਾਦਤ ਹੈ। ਆਪ ਜੀ ਦੀ ਕੁਰਬਾਨੀ ਧਾਰਮਿਕ ਅਜ਼ਾਦੀ ਅਤੇ ਮਨੁੱਖਤਾ ਦੇ ਭਲੇ ਲਈ ਸੀ। ਕਿਸੇ ਸ਼ਾਇਰ ਨੇ ਨੌਵੇਂ ਪਾਤਸ਼ਾਹ ਜੀ ਬਾਰੇ ਬੜੇ ਭਾਵ ਪੂਰਤ ਸ਼ਬਦਾਂ ਨੂੰ ਕਲਮਬੱਧ ਕੀਤਾ ਹੈ:-

*"ਤਿਆਗ ਬੈਰਾਗ ਅਨੁਰਾਗ ਦੀ ਮੂਰਤ,*
*ਮੇਰੇ ਸਤਿਗੁਰੂ ਤੇਗ ਬਹਾਦਰ,*
*ਡੁੱਬਦੇ ਬੇੜ੍ਹੇ ਲਾਉਣ ਕਿਨਾਰੇ,*
*ਜਿੱਥੇ ਸਿਮਰੋ ਹੋਵਨ ਹਾਦਰ।*
*ਦੀਨ ਰੱਛਕ, ਸੰਕਟ ਹਰਨ,*
*ਸਰਬ ਧਰਮ ਦੀ ਜੋ ਨੇ ਚਾਦਰ।*
*ਹਿੰਦੂ, ਮੁਸਲਿਮ ਸਿੱਖ, ਇਸਾਈ,*
*ਸੀਸ ਝੁਕਾ ਸਭ ਕਰਦੇ ਆਦਰ।"*

'ਗੰਜਨਾਮਾ' ਵਿਚ ਭਾਈ ਨੰਦ ਲਾਲ ਜੀ ਨੇ ਕਿਹਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਸਿਰ ਤੋਂ ਪੈਰਾਂ ਤਕ ਵਡਿਆਈਆਂ ਤੇ ਉਚਾਈਆਂ ਦਾ ਖ਼ਜ਼ਾਨਾ ਹੈ ਅਤੇ ਉਹ ਰੱਬ ਦੀ ਸ਼ਾਨ-ਓ-ਸ਼ੌਕਤ ਦੀ ਮਹਿਫਲ ਦੀ ਰੌਣਕ ਵਧਾਉਣ ਵਾਲਾ ਹੈ। ■

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਗੁਰਧਾਮ

*-ਡਾ. ਪਰਮਵੀਰ ਸਿੰਘ**

(ਹਰਿਆਣਾ)

ਉੱਤਰੀ ਭਾਰਤ ਦਾ ਇਹ ਸੂਬਾ ੧੯੬੬ ਤੋਂ ਪਹਿਲਾਂ ਪੰਜਾਬ ਦਾ ਹਿੱਸਾ ਸੀ। ਪੰਜਾਬ ਨਾਲ ਸਮਾਜਿਕ, ਧਾਰਮਿਕ, ਸੱਭਿਆਚਾਰਕ, ਮੌਸਮੀ ਅਤੇ ਭਾਸ਼ਾਈ ਸਾਂਝ ਰੱਖਣ ਵਾਲੇ ਇਸ ਸੂਬੇ ਦੀਆਂ ਸਿੱਖ ਧਰਮ ਨਾਲ ਬਹੁਤ ਗਹਿਰੀਆਂ ਸਾਂਝਾਂ ਹਨ। ਇਸ ਸੂਬੇ ਦੇ ਵਿਭਿੰਨ ਨਗਰਾਂ ਵਿਚ ਗੁਰੂ ਸਾਹਿਬਾਨ ਦੀ ਚਰਨ-ਛੋਹ ਪ੍ਰਾਪਤ ਅਸਥਾਨ ਮੌਜੂਦ ਹਨ ਜਿਨ੍ਹਾਂ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਐਕਟ ਦੀ ਧਾਰਾ ੧੯੨੫ ਅਧੀਨ ਕੀਤਾ ਜਾਂਦਾ ਹੈ।

ਅਜਰਾਣਾ ਕਲਾਂ: ਹਰਿਆਣਾ ਦੇ ਕੁਰਕਸ਼ੇਤਰ ਜ਼ਿਲ੍ਹੇ ਵਿਚ ਲਖਨੌਰ ਸਾਹਿਬ ਤੋਂ ੨੬ ਕਿਲੋਮੀਟਰ ਅਤੇ ਥਾਨੇਸਰ ਦੇ ਗੁਰਦੁਆਰਾ ਪਾਤਸ਼ਾਹੀ ਨੌਵੀਂ ਤੋਂ ੧੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਪਿਛਲੇ ੩੫ ਸਾਲ ਤੋਂ ਇੱਥੇ ਸੇਵਾ ਕਰ ਰਹੇ ਬਾਬਾ ਸਰਦੂਲ ਸਿੰਘ ਜੀ ਨੇ ਦੱਸਿਆ ਕਿ ਬਾਬਾ ਕਰਤਾਰ ਸਿੰਘ ਜੀ ੭੦ ਸਾਲ ਇੱਥੇ ਸੇਵਾ ਕਰਦੇ ਰਹੇ ਹਨ ਅਤੇ ਇਨ੍ਹਾਂ ਦਾ ਪਰਵਾਰ ਹਾਲੇ ਵੀ ਇਸੇ ਪਿੰਡ ਵਿਖੇ ਮੌਜੂਦ ਹੈ। ਗੁਰਦੁਆਰਾ ਸਾਹਿਬ ਦੇ ਨਾਂ ੮ ਏਕੜ ਵਾਹੀ ਯੋਗ ਜ਼ਮੀਨ ਵੀ ਇਸੇ ਪਰਵਾਰ ਕੋਲ ਹੈ।

ਗੁਰਦੁਆਰਾ ਸਾਹਿਬ ਦੀ ੬ ਕਨਾਲ ਜ਼ਮੀਨ 'ਤੇ ਦਰਬਾਰ ਹਾਲ, ਦੀਵਾਨ ਹਾਲ ਆਦਿ ਬਣੇ ਹੋਏ ਹਨ। ਪਹਿਲਾਂ ਇੱਥੇ ਇਕ ਪੁਰਾਣੀ ਗੁੰਮਟੀ ਹੁੰਦੀ ਸੀ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਸੀ ਪਰ ੨੦੧੧ ਈ. ਵਿਚ ਬਾਬਾ ਜਗਤਾਰ ਸਿੰਘ ਜੀ ਦੀ ਸਰਪ੍ਰਸਤੀ ਅਧੀਨ ਬਾਬਾ ਗੁਰਮੀਤ ਸਿੰਘ ਜੀ ਨੇ ਨਵੀਂ ਇਮਾਰਤ ਤਿਆਰ ਕਰਵਾਈ। ਆਲੇ-ਦੁਆਲੇ ਦੇ ਘਰ ਖਰੀਦ ਕੇ ਚੁਗਿਰਦਾ ਖੁੱਲ੍ਹਾ ਕੀਤਾ ਗਿਆ, ਸ਼ਹੀਦੀ ਗੁਰਪੁਰਬ ਪਾਤਸ਼ਾਹੀ ਨੌਵੀਂ ਅਤੇ ਵੈਸਾਖੀ ਮਨਾਈ ਜਾਂਦੀ ਹੈ।

ਅੰਬਾਲਾ: ਹਰਿਆਣੇ ਦਾ ਇਹ ਪ੍ਰਮੁੱਖ ਨਗਰ ਰੇਲਵੇ ਦਾ ਇਕ ਵੱਡਾ ਜੰਕਸ਼ਨ ਹੈ ਜਿੱਥੋਂ ਦਿੱਲੀ, ਪੰਜਾਬ, ਉੱਤਰਾਖੰਡ, ਉੱਤਰ ਪ੍ਰਦੇਸ਼, ਹਿਮਾਚਲ ਪ੍ਰਦੇਸ਼, ਜੰਮੂ ਕਸ਼ਮੀਰ ਆਦਿ ਰਾਜਾਂ ਲਈ ਰੇਲ ਗੱਡੀਆਂ ਹੋ ਕੇ ਗੁਜ਼ਰਦੀਆਂ ਹਨ। ੧੪ਵੀਂ ਸਦੀ ਵਿਚ ਇਸ ਨਗਰ ਦਾ ਮੁੱਢ ਬੱਝਿਆ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਗੁਰਧਾਮ ਇਸ ਨਗਰ ਦੀ ਸਿੱਖ ਇਤਿਹਾਸ ਨਾਲ ਸਾਂਝ ਅਤੇ ਮਹੱਤਵ ਦਾ

**ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: +੯੧੯੮੭੨੦-੭੪੩੨੨*

ਪ੍ਰਗਟਾਵਾ ਕਰਦੇ ਹਨ। ੧੭੧੦ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਨੂੰ ਸਿੱਖ ਰਾਜ ਵਿਚ ਸ਼ਾਮਲ ਕੀਤਾ ਸੀ ਅਤੇ ੧੭੬੫ ਵਿਚ ਪੰਜਾਬ 'ਤੇ ਕਬਜ਼ਾ ਹੋ ਜਾਣ ਉਪਰੰਤ ਇਹ ਨਗਰ ਫਿਰ ਸਿੱਖ ਸਰਦਾਰਾਂ ਅਧੀਨ ਆ ਗਿਆ ਸੀ। ਇਹ ਨਗਰ ਮਹਾਰਾਜਾ ਰਣਜੀਤ ਸਿੰਘ ਦੇ ਅਧੀਨ ਵੀ ਰਿਹਾ ਪਰ ੧੮੦੯ ਦੀ ਸੰਧੀ ਉਪਰੰਤ ਇਹ ਅੰਗਰੇਜ਼ ਸਰਕਾਰ ਦੀ ਸਰਪ੍ਰਸਤੀ ਅਧੀਨ ਚਲਾ ਗਿਆ। ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਦੋ ਗੁਰਧਾਮ ਇਸ ਨਗਰ ਵਿਖੇ ਮੌਜੂਦ ਹਨ।

੧. ਗੁਰਦੁਆਰਾ ਸਤਿਸੰਗਤ ਸਾਹਿਬ ਪਾਤਸ਼ਾਹੀ ਨੌਵੀਂ ਅਤੇ ਦਸਵੀਂ: ਅੰਬਾਲਾ ਸ਼ਹਿਰ ਦੇ ਪੁਰਾਣੇ ਸਿਵਲ ਹਸਪਤਾਲ ਨੇੜੇ ਕੁਮ੍ਹਾਰਾਂ (ਘੁਮਿਆਰਾਂ) ਦੇ ਮੁਹੱਲੇ ਵਿਖੇ ਇਹ ਗੁਰਧਾਮ ਸਥਿਤ ਹੈ। ੧੬੭੫ ਈ. ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਦਿੱਲੀ ਵਿਖੇ ਸ਼ਹੀਦ ਕਰ ਦਿੱਤਾ ਗਿਆ ਤਾਂ ਉਨ੍ਹਾਂ ਦਾ ਸੀਸ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਵੱਲ ਆਉਂਦੇ ਹੋਏ ਭਾਈ ਜੈਤਾ ਟਾਂਗਰੀ ਨਦੀ ਪਾਰ ਕਰ ਕੇ ਕੁਝ ਸਮੇਂ ਲਈ ਇਸ ਅਸਥਾਨ 'ਤੇ ਰੁਕੇ ਸਨ। ਇਨ੍ਹਾਂ ਤੋਂ ਬਾਅਦ ਕੁਰਕਸ਼ੇਤਰ ਜਾਂਦੇ ਹੋਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਅਸਥਾਨ 'ਤੇ ਆਏ ਸਨ। ਇਨ੍ਹਾਂ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਤਿਸੰਗਤ ਸਾਹਿਬ ਪਾਤਸ਼ਾਹੀ ਨੌਵੀਂ ਅਤੇ ਦਸਵੀਂ ਸੁਸ਼ੋਭਿਤ ਹੈ। ਲੱਗਭਗ ੧੨ ਸਾਲ ਪਹਿਲਾਂ ਇਸ ਗੁਰਧਾਮ ਦੀ ਮੌਜੂਦਾ ਇਮਾਰਤ ਦੀ ਕਾਰ-ਸੇਵਾ ਬਾਬਾ ਜਗਤਾਰ ਸਿੰਘ ਜੀ ਅਤੇ ਬਾਬਾ ਗੁਰਮੀਤ ਸਿੰਘ ਜੀ ਤਰਨਤਾਰਨ ਵਾਲਿਆਂ ਵੱਲੋਂ ਕਰਵਾਈ ਗਈ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ੧੯੨੫ ਦੇ ਗੁਰਦੁਆਰਾ ਐਕਟ ਦੀ ਧਾਰਾ ੮੫ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਗੁਰਦੁਆਰਾ ਮੰਜੀ ਸਾਹਿਬ, ਅੰਬਾਲਾ ਰਾਹੀਂ ਕਰਦੀ ਹੈ, ਇੱਥੋਂ ਇਹ ਗੁਰਧਾਮ ੨ ਕਿਲੋਮੀਟਰ ਦੂਰ ਹੈ।

੨. ਗੁਰਦੁਆਰਾ ਸੀਸ ਗੰਜ ਸਾਹਿਬ, ਪਾਤਸ਼ਾਹੀ ਨੌਵੀਂ: ਅੰਬਾਲਾ ਸ਼ਹਿਰ ਦੀ ਸਬਜ਼ੀ ਮੰਡੀ ਦੇ ਸਾਮ੍ਹਣੇ ਹਜ਼ਰਤ ਸਾਈਂ ਤਵੱਕਲ ਸ਼ਾਹ ਦੀ ਦਰਗਾਹ ਦੇ ਨੇੜੇ ਮੁਹੱਲਾ ਕੈਂਥ ਮਾਜਰੀ ਵਿਖੇ ਸਥਿਤ ਹੈ। ਭਾਈ ਜੈਤਾ ਜੀ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਲੈ ਕੇ ਘੁਮਿਆਰਾਂ ਦੇ ਮੁਹੱਲੇ ਪੁੱਜੇ ਤਾਂ ਇੱਥੇ ਉਸ ਨੇ ਇਕ ਮਹਿਰ ਧੁਮੀਏ ਤੋਂ ਕਿਸੇ ਸਿੱਖ ਦਾ ਘਰ ਪੁੱਛਿਆ ਸੀ ਜਿਸ ਨੇ ਇਸ ਅਸਥਾਨ 'ਤੇ ਕੁਝ ਹਿੰਦੂਆਂ ਦੇ ਘਰ ਦੱਸੇ ਸਨ। ਇੱਥੇ ਭਾਈ ਰਾਮ ਦੇਵ ਦੇ ਘਰ ਭਾਈ ਜੈਤਾ ਜੀ ਨੇ ਰਾਤ ਗੁਜ਼ਾਰੀ ਸੀ। ਇਸ ਅਸਥਾਨ 'ਤੇ ਹੁਣ ਗੁਰਦੁਆਰਾ ਸੀਸ ਗੰਜ ਸਾਹਿਬ ਪਾਤਸ਼ਾਹੀ ਨੌਵੀਂ ਮੌਜੂਦ ਹੈ। ਇਸ ਗੁਰਧਾਮ ਦੇ ਪ੍ਰਗਟ ਹੋਣ ਦੀ ਜਾਣਕਾਰੀ ਦਿੰਦੇ ਹੋਏ ਭਾਈ ਪ੍ਰਦੁਮਨ ਸਿੰਘ ਬੱਦੋਂ ਦੱਸਦੇ ਹਨ ਕਿ ਇਹ ਗੁਰਦੁਆਰਾ ਸੰਮਤ ੧੯੭੦ (ਸੰਨ ੧੯੧੩) ਵਿਚ ਆਬਾਦ ਹੋਇਆ। ਇਸ ਸਮੇਂ ਮੁਸਲਮਾਨਾਂ ਨੇ ਬਹੁਤ ਵਿਰੋਧਤਾ ਕੀਤੀ, ਅਦਾਲਤ ਵਿਚ ਮੁਕੱਦਮਾ ਚੱਲਦਾ ਰਿਹਾ, ਸਰਦਾਰ ਝੰਡਾ ਸਿੰਘ ਵਕੀਲ ਨੇ ਬਹੁਤ ਸਹਾਇਤਾ ਕੀਤੀ, ਅਖੀਰ ਜਿੱਤ ਖਾਲਸੇ ਦੀ ਹੋਈ।[੧] ਮੌਜੂਦਾ ਸਮੇਂ ਵਿਚ ਜ਼ਮੀਨੀ ਮੰਜ਼ਲ 'ਤੇ ਉਹ

ਅਸਥਾਨ ਸੁਰੱਖਿਅਤ ਰੱਖਿਆ ਗਿਆ ਹੈ ਜਿੱਥੇ ਭਾਈ ਜੈਤਾ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੀਸ ਟਿਕਾਇਆ ਸੀ। ਇਸ ਦੇ ਆਸ-ਪਾਸ ਪਾਰਕਿੰਗ ਲਈ ਜਗ੍ਹਾ ਰੱਖੀ ਹੋਈ ਹੈ ਅਤੇ ਪਹਿਲੀ ਮੰਜ਼ਲ 'ਤੇ ਦਰਬਾਰ ਹਾਲ ਬਣਿਆ ਹੋਇਆ ਹੈ। ਇਸ ਗੁਰਧਾਮ ਦੀ ਮੌਜੂਦਾ ਇਮਾਰਤ ਬਾਬਾ ਹਰਬੰਸ ਸਿੰਘ ਦਿੱਲੀ ਵਾਲਿਆਂ ਦੀ ਸੰਸਥਾ ਦੇ ਬਾਬਾ ਜਗੀਰ ਸਿੰਘ ਨੇ ਤਿਆਰ ਕਰਵਾਈ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ੧੯੨੫ ਦੇ ਗੁਰਦੁਆਰਾ ਐਕਟ ਦੀ ਧਾਰਾ ੮੫ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਗੁਰਦੁਆਰਾ ਮੰਜੀ ਸਾਹਿਬ, ਅੰਬਾਲਾ ਰਾਹੀਂ ਕਰਦੀ ਹੈ, ਇੱਥੋਂ ਇਹ ਗੁਰਧਾਮ ੫੦੦ ਮੀਟਰ ਦੂਰ ਹੈ।

ਸਿਆਣਾ ਸੈਦਾਂ: ਕੁਰੂਕਸ਼ੇਤਰ ਜ਼ਿਲ੍ਹੇ ਵਿਚ ਪਿਹੋਵਾ-ਚੀਕਾ ਸੜਕ 'ਤੇ ਇਹ ਪਿੰਡ ਪਿਹੋਵੇ ਤੋਂ ਲੱਗਭਗ ੬ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਸ ਪਿੰਡ ਵਿਚ ਦੋ ਗੁਰਧਾਮ ਸਥਿਤ ਹਨ - ਗੁਰਦੁਆਰਾ ਦਮਦਮਾ ਸਾਹਿਬ ਪਾਤਸ਼ਾਹੀ ਨੌਵੀਂ ਅਤੇ ਦਸਵੀਂ ਅਤੇ ਗੁਰਦੁਆਰਾ ਜੋੜਾ ਸਾਹਿਬ ਪਾਤਸ਼ਾਹੀ ਦਸਵੀਂ। ਗੁਰਦੁਆਰਾ ਜੋੜਾ ਸਹਿਬ ਪਿੰਡ ਦੇ ਅੰਦਰ ਬਣਿਆ ਹੋਇਆ ਹੈ ਅਤੇ ਇੱਥੇ ਗੁਰੂ ਗੋਬਿੰਦ ਸਿੰਘ ਜੀ ਦੇ ਜੋੜੇ ਸੰਭਾਲ ਕੇ ਰੱਖੇ ਹੋਏ ਹਨ। ਪਿੰਡ ਦੇ ਬਾਹਰਵਾਰ ਪਿਹੋਵਾ-ਚੀਕਾ ਸੜਕ 'ਤੇ ਪਿਹੋਵਾ ਤੋਂ ੬ ਕਿਲੋਮੀਟਰ ਦੀ ਦੂਰੀ 'ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਗੁਰਦੁਆਰਾ ਦਮਦਮਾ ਸਾਹਿਬ ਪਾਤਸ਼ਾਹੀ ਨੌਵੀਂ ਅਤੇ ਦਸਵੀਂ ਸੁਸ਼ੋਭਿਤ ਹੈ। ਭਾਈ ਕਾਨ੍ਹ ਸਿੰਘ ਨਾਭਾ ਦੱਸਦੇ ਹਨ ਕਿ "ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਸ ਥਾਂ ਨੂੰ ਚਰਣਾਂ ਨਾਲ ਪਵਿਤ੍ਰ ਕੀਤਾ ਸੀ।"[੨] ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਪਹਿਲਾਂ ਇਸ ਅਸਥਾਨ 'ਤੇ ਡੇਰਾ ਕੀਤਾ ਸੀ ਅਤੇ ਸੰਗਤ ਦੀ ਬੇਨਤੀ 'ਤੇ ਪਿੰਡ ਵਿਖੇ ਚਰਨ ਪਾਏ ਸਨ। ਭਾਈ ਸੰਤੋਖ ਸਿੰਘ ਦੱਸਦੇ ਹਨ ਕਿ ਇਸ ਅਸਥਾਨ 'ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਇਕ ਹਮਦਰਦ ਅਤੇ ਸਨੇਹੀ ਮੁਸਲਮਾਨ ਸ਼ਾਹ ਮੀਰਾ ਭੀਖ ਨਿਵਾਸ ਕਰਦਾ ਸੀ ਜਿਹੜਾ ਕਿ ਗੋਬਿੰਦ ਰਾਇ ਜੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ ਦਰਸ਼ਨ ਕਰਨ ਲਈ ਪਟਨਾ ਸਾਹਿਬ ਵੀ ਗਿਆ ਸੀ। ਇਹ ਪੀਰ ਜੀ ਕਦੇ ਘੁੜਾਮ ਅਤੇ ਕਦੇ ਸਿਆਣਾ ਪਿੰਡ ਵਿਖੇ ਨਿਵਾਸ ਕਰਦੇ ਸਨ।[੩] ਇਨ੍ਹਾਂ ਨੂੰ ਮਿਲਣ ਲਈ ਗੁਰੂ ਜੀ ਸਿਆਣਾ ਪਿੰਡ ਵਿਖੇ ਆਏ ਸਨ। ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ੧੯੬੨ ਵਿਚ ਬਾਬਾ ਹਰਬੰਸ ਸਿੰਘ ਕਾਰ-ਸੇਵਾ ਵਾਲਿਆਂ ਵੱਲੋਂ ਤਿਆਰ ਕਰਵਾਈ ਗਈ ਸੀ। ਗੁਰੂ ਸਾਹਿਬ ਦੇ ਸਮੇਂ ਦਾ ਇੱਥੇ ਇਕ ਪੁਰਾਤਨ ਖੂਹ ਦੱਸਿਆ ਜਾਂਦਾ ਹੈ ਜਿਹੜਾ ਕਿ ਨਵੀਂ ਇਮਾਰਤ ਦੀ ਉਸਾਰੀ ਸਮੇਂ ਬੰਦ ਕਰ ਦਿੱਤਾ ਗਿਆ ਸੀ। ੧੫ ਏਕੜ ਪੰਚਾਇਤੀ ਜ਼ਮੀਨ ਗੁਰਦੁਆਰਾ ਸਾਹਿਬ ਦੇ ਨਾਂ ਹੈ ਜਿਸ ਵਿੱਚੋਂ ਢਾਈ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਅਤੇ ਰਿਹਾਇਸ਼ ਦੀ ਸਹੂਲਤ ਹੈ। ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਦਾ ਪ੍ਰਬੰਧ ਕਰਦੀ ਹੈ।

ਸੁਡਲ: ਮੌਜੂਦਾ ਹਰਿਆਣਾ ਦੇ ਯਮੁਨਾ ਨਗਰ ਜ਼ਿਲ੍ਹੇ ਵਿਚ ਪੈਂਦੇ ਜਗਾਧਰੀ ਨਗਰ ਤੋਂ ਲੱਗਭਗ ੮ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਇਸ ਪਿੰਡ ਵਿਖੇ *ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ* ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਇਸ ਦੇ ਨਾਲ ਹੀ ਸੁਢੈਲ ਪਿੰਡ ਸਥਿਤ ਹੈ ਜਿਹੜਾ ਕਿ ਇਸ ਤੋਂ ਪਹਿਲਾਂ ਦਾ ਵੱਸਿਆ ਹੋਇਆ ਹੈ। ਇਨ੍ਹਾਂ ਦੋਵਾਂ ਪਿੰਡਾਂ ਨੂੰ ਸਾਂਝੇ ਤੌਰ 'ਤੇ ਸੁਡਲ-ਸੁਢੈਲ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਜੂਨ ੧੯੩੧ ਵਿਚ ਭਾਈ ਧੰਨਾ ਸਿੰਘ ਨੇ ਇਸ ਗੁਰਧਾਮ ਦੇ ਦਰਸ਼ਨ ਕੀਤੇ ਸਨ ਉਸ ਸਮੇਂ ਭਾਈ ਪੂਰਨ ਸਿੰਘ ਇੱਥੋਂ ਦੇ ਸੇਵਾਦਾਰ ਸਨ। ਇਨ੍ਹਾਂ ਤੋਂ ਇਲਾਵਾ ਭਾਈ ਹੁਸ਼ਿਆਰ ਸਿੰਘ, ਭਾਈ ਗੁਪਾਲ ਸਿੰਘ, ਭਾਈ ਅਨੂਪ ਸਿੰਘ, ਭਾਈ ਬਰਿਆਮ ਸਿੰਘ, ਭਾਈ ਮਨਫੂਲ ਸਿੰਘ ਆਦਿ ਇਸ ਗੁਰਧਾਮ ਨਾਲ ਜੁੜੇ ਹੋਏ ਸਨ।[੪]

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ। ਸਥਾਨਕ ੫ ਮੈਂਬਰੀ ਕਮੇਟੀ ਦੇ ਮੌਜੂਦਾ ਪ੍ਰਧਾਨ ਸ. ਸਵਰਨ ਸਿੰਘ ੧੦੦ ਸਾਲ ਪੂਰੇ ਕਰ ਚੁੱਕੇ ਹਨ। ੧੯੮੨ ਤੋਂ ਇਹ ਇਸ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਕਰ ਰਹੇ ਹਨ। ਇਨ੍ਹਾਂ ਨੇ ਦੱਸਿਆ ਕਿ ਇਨ੍ਹਾਂ ਤੋਂ ਪਹਿਲਾਂ ਇਨ੍ਹਾਂ ਦੇ ਪਿਤਾ ਸ. ਰਣਧੀਰ ਸਿੰਘ ੧੯੫੫ ਤੋਂ ਲੈ ਕੇ ੧੯੮੨ ਤਕ ਇਸ ਗੁਰਧਾਮ ਦੀ ਸੇਵਾ ਸੰਭਾਲ ਕਰਦੇ ਰਹੇ ਹਨ। ਉਨ੍ਹਾਂ ਦੇ ਯਤਨਾਂ ਸਦਕਾ ਹੀ ਇਹ ਗੁਰਧਾਮ ਭਾਈ ਪੂਰਨ ਸਿੰਘ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਆਇਆ ਸੀ। ਸ. ਸਵਰਨ ਸਿੰਘ ਨੇ ਇਕ ਪੁਰਾਤਨ ਗਿਰਦਾਵਰੀ ਦਿਖਾਈ ਜਿਸ ਅਨੁਸਾਰ ਗੁਰਦੁਆਰਾ ਸਾਹਿਬ ਦੀ ਇਹ ਜ਼ਮੀਨ ਮਹਿਤਾਬ ਕੌਰ ਦੀ ਪੱਤੀ ਵਿਚ ਪੈਂਦੀ ਸੀ ਅਤੇ ੧੨ ਜੂਨ, ੧੯੮੭ ਈ. ਤੋਂ ਪਹਿਲਾਂ ਦੀ ਮਾਫੀ ਚੱਲੀ ਆਉਂਦੀ ਹੈ।

ਪਹਿਲਾਂ ਇੱਥੇ ਦੋ ਕਮਰੇ ਸਨ ਜਿਨ੍ਹਾਂ ਵਿੱਚੋਂ ਇਕ ਕਮਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਸੀ ਅਤੇ ਦੂਜੇ ਵਿਚ ਗ੍ਰੰਥੀ ਸਿੰਘ ਦੀ ਰਿਹਾਇਸ਼ ਸੀ। ੧੯੬੯ ਵਿਚ ਇੱਥੇ ਇਕ ਨਵਾਂ ਦਰਬਾਰ ਹਾਲ ਬਣਾਇਆ ਗਿਆ ਅਤੇ ੨੦੧੩ ਵਿਚ ਇਸ ਇਮਾਰਤ ਦਾ ਨਵੀਨੀਕਰਨ ਕੀਤਾ ਗਿਆ। ੨੦੦੮ ਵਿਚ ਲੰਗਰ ਹਾਲ ਅਤੇ ਕੁਝ ਨਵੇਂ ਰਿਹਾਇਸ਼ੀ ਕਮਰਿਆਂ ਦੀ ਉਸਾਰੀ ਕੀਤੀ ਗਈ। ਮੌਜੂਦਾ ਸਮੇਂ ਵਿਚ ਗੁਰਦੁਆਰਾ ਸਾਹਿਬ ਦੀ ੪ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਦਰਸ਼ਨੀ ਡਿਉੜੀ, ੭ ਰਿਹਾਇਸ਼ੀ ਕਮਰੇ, ਤਿੰਨ ਸਟਾਫ਼ ਕਵਾਟਰ ਆਦਿ ਬਣੇ ਹੋਏ ਹਨ। ਗੁਰਦੁਆਰਾ ਸਾਹਿਬ ਦੇ ਨਾਂ ੩੮ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ।

ਸੋਨੀਪਤ: ਹਰਿਆਣਾ ਦਾ ਇਹ ਪ੍ਰਮੁੱਖ ਨਗਰ ਰੇਲ ਅਤੇ ਸੜਕੀ ਆਵਾਜਾਈ ਨਾਲ ਜੁੜਿਆ ਹੋਇਆ ਹੈ। ਇਸ ਨਗਰ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਦੋ ਅਸਥਾਨ ਮੌਜੂਦ ਹਨ:

੧. ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ: ਸੋਨੀਪਤ ਦੀ ਜਟਵਾੜਾ ਸਬਜ਼ੀ ਮੰਡੀ

ਦੇ ਸਾਮ੍ਹਣੇ ਰਾਜ ਮੁਹੱਲਾ ਵਿਖੇ ਇਹ ਗੁਰਧਾਮ ਸਥਿਤ ਹੈ। ਇਸ ਪੁਰਾਤਨ ਮੁਹੱਲੇ ਦੀਆਂ ਤੰਗ ਗਲੀਆਂ ਵਿਚ ਸਥਿਤ ਇਸ ਗੁਰਧਾਮ ਤਕ ਪਹੁੰਚਣ ਲਈ ਪੈਦਲ ਜਾਂ ਦੋ ਪਹੀਆ ਸਾਧਨ 'ਤੇ ਹੀ ਜਾਣਾ ਪੈਂਦਾ ਹੈ। ਕਾਰ ਆਦਿ ਚਾਰ ਪਹੀਆ ਸਾਧਨ ਬਾਹਰ ਸਬਜ਼ੀ ਮੰਡੀ ਕੋਲ ਹੀ ਖੜ੍ਹੇ ਕਰਕੇ ਅੱਧਾ ਕਿਲੋਮੀਟਰ ਮੁਹੱਲੇ ਦੇ ਅੰਦਰ ਜਾਣਾ ਪੈਂਦਾ ਹੈ। ਇੱਥੇ ਦੋ ਗੁਰਧਾਮ ਸਥਿਤ ਹਨ – ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਧਰਮਸਾਲ ਅਤੇ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ। ਇਨ੍ਹਾਂ ਦੋਵਾਂ ਅਸਥਾਨਾਂ ਦਾ ਸੰਬੰਧ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਹੈ। ਕਿਹਾ ਜਾਂਦਾ ਹੈ ਕਿ ਦਿੱਲੀ ਜਾਂਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਇਸ ਅਸਥਾਨ 'ਤੇ ਭਾਈ ਮਿਸਰਾ ਸਿੰਘ ਦੇ ਘਰ ਰੁਕੇ ਸਨ। ਜਿਸ ਅਸਥਾਨ 'ਤੇ ਗੁਰੂ ਤੇਗ ਬਹਾਦਰ ਜੀ ਰੁਕੇ ਸਨ ਉੱਥੇ ਹੀ ਗੁਰੂ ਨਾਨਕ ਦੇਵ ਜੀ ਦੇ ਨਾਂ 'ਤੇ ਧਰਮਸਾਲ ਸਥਾਪਿਤ ਹੈ, ਅਸਲ ਅਸਥਾਨ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਹੈ। ਪਹਿਲਾਂ ਇੱਥੇ ਇਕ ਪੁਰਾਤਨ ਮਕਾਨ ਸੀ ਜਿਸ ਦੀ ਜਗ੍ਹਾ ਗੁਰਦੁਆਰਾ ਗੁਰੂ ਨਾਨਕ ਦੇਵ ਜੀ ਧਰਮਸਾਲ ਬਣਾਈ ਗਈ ਹੈ। ਇਸ ਅਸਥਾਨ ਸੰਬੰਧੀ ਬੀਬੀ ਚੁਨੀਆ ਦੀ ਇਕ ਵਸੀਅਤ ਤੋਂ ਪਤਾ ਲੱਗਦਾ ਹੈ ਕਿ ਇਹ ਬ੍ਰਾਹਮਣ ਪਿਛੋਕੜ ਤੋਂ ਸਿੱਖ ਸਜੇ ਸਰਦਾਰ ਹਰਦੇਵ ਸਿੰਘ ਦੀ ਪਤਨੀ ਅਤੇ ਸਰਦਾਰ ਹੁਕਮ ਸਿੰਘ ਦੀ ਪੁੱਤਰੀ ਸੀ। ਇਸ ਦੇ ਘਰ ਕੋਈ ਔਲਾਦ ਨਹੀਂ ਸੀ ਅਤੇ ਇਹ ਆਪਣੇ ਪੇਕੇ ਘਰ ਹੀ ਰਹਿੰਦੀ ਸੀ ਜਿੱਥੇ ਗੁਰੂ ਨਾਨਕ ਧਰਮਸਾਲ ਸਥਿਤ ਹੈ। ਇਸ ਦੇ ਪਤੀ ਸ. ਹਰਦੇਵ ਸਿੰਘ ਇੱਥੇ ਹੀ ਸੇਵਾ ਕਰਦੇ ਸਨ। ਜਿਹੜੀ ਜ਼ਮੀਨ ਅਤੇ ਘਰ ਚੁਨੀਆਂ ਦੇ ਨਾਂ ਸੀ ਉਹ ਇਸ ਨੇ ੧੨ ਅਪ੍ਰੈਲ, ੧੯੨੯ ਈ. ਨੂੰ ੭੭ ਸਾਲ ਦੀ ਉਮਰ ਵਿਚ ਗੁਰਦੁਆਰਾ ਸਾਹਿਬ ਦੇ ਨਾਂ ਵਸੀਅਤ ਕਰਵਾ ਦਿੱਤੇ ਸਨ। ੧੬ ਜੂਨ, ੧੯੩੯ ਈ. ਨੂੰ ਕਮੇਟੀ ਨੇ ਇਸ ਦੀ ਜਾਇਦਾਦ ਦੀ ਗੁਰਦੁਆਰਾ ਸਾਹਿਬ ਦੇ ਨਾਂ ਰਜਿਸਟਰੀ ਕਰਵਾ ਦਿੱਤੀ ਸੀ। ਉਸ ਸਮੇਂ ਗੁਰਦੁਆਰਾ ਸਾਹਿਬ ਦੀ ਕਮੇਟੀ ਦੇ ਇਹ ਮੈਂਬਰਾਂ ਸਨ – ਚੰਦਰ ਸਿੰਘ ਵਲਦ ਨਾਨੂ ਸਿੰਘ, ਸ਼ਾਮ ਸਿੰਘ ਵਲਦ ਜੀਤ ਸਿੰਘ, ਧੰਨਾ ਵਲਦ ਤੁੱਲਾ, ਕੇਦਾਰ ਸਿੰਘ ਵਲਦ ਪ੍ਰਾਣ ਸਿੰਘ, ਕੁੰਦਨ ਲਾਲ ਵਲਦ ਕੌਰ ਸੈਨ, ਨਾਨੂ ਵਲਦ ਗੰਗਾ ਦਯਾਲ, ਚੰਦਗੀ ਵਲਦ ਤਿਰਖਾ, ਬਲਵੰਤ ਸਿੰਘ ਵਲਦ ਕਾਲੂ, ਲਾਲਾ ਵਲਦ ਮੁਰਾਰੀ ਅਤੇ ਮਨੋਹਰ ਲਾਲ ਵਗੈਰਾਹ। ਇਸ ਕਮੇਟੀ ਵਿਚ ਚੰਦਰ ਸਿੰਘ ਪ੍ਰਧਾਨ ਅਤੇ ਸ਼ਾਮ ਸਿੰਘ ਮੀਤ ਪ੍ਰਧਾਨ ਸਨ।

ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਧਰਮਸਾਲ ਦੇ ਸਾਹਮਣੇ ਹੀ ੧੯੭੬ ਈ. ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਨਵੀਂ ਦੋ-ਮੰਜ਼ਲਾ ਇਮਾਰਤ ਦਾ ਨੀਂਹ ਪੱਥਰ ਰੱਖਿਆ ਗਿਆ। ਮੌਜੂਦਾ ਸਮੇਂ ਵਿਚ ਇੱਥੇ ਪਹਿਲੀ ਮੰਜ਼ਲ 'ਤੇ ਇਕ ਵੱਡਾ ਦਰਬਾਰ ਹਾਲ ਬਣਾਇਆ ਗਿਆ ਹੈ ਜਿਸ ਵਿਚ ਪੁਰਾਤਨ ਸ਼ਸਤਰ ਸੰਭਾਲ ਕੇ ਰੱਖੇ ਹੋਏ ਹਨ ਜਿਹੜੇ ਕਿ ਇੱਥੇ ਮੌਜੂਦ ਪੁਰਾਤਨ ਇਮਾਰਤ ਨੂੰ ਢਾਹੁਣ ਸਮੇਂ ਕੰਧਾਂ ਵਿੱਚੋਂ ਮਿਲੇ ਦੱਸੇ ਜਾਂਦੇ ਹਨ। ਇਨ੍ਹਾਂ

ਸ਼ਸਤਰਾਂ ਵਿਚ ਦੋ ਤਲਵਾਰਾਂ, ਚਾਰ ਚੱਕਰ ਅਤੇ ਇਕ ਢਾਲ ਸ਼ਾਮਲ ਹੈ। ਮਹੀਨੇ ਦੇ ਹਰ ਤੀਜੇ ਐਤਵਾਰ ਜਾਂ ਕਿਸੇ ਵਿਸ਼ੇਸ਼ ਸਮਾਗਮ ਮੌਕੇ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਗੁਰਪੁਰਬ ਵੀ ਇਸੇ ਅਸਥਾਨ 'ਤੇ ਹੀ ਮਨਾਇਆ ਜਾਂਦਾ ਹੈ।

ਚੁਨੀਆ ਦੀ ਜਿਹੜੀ ਜ਼ਮੀਨ ਸ਼ਹਿਰ ਦੇ ਬਾਹਰਵਾਰ ਸੀ, ਹੁਣ ਉਹ ਸੋਨੀਪਤ ਦੇ ਸੈਕਟਰ ੧੫-ਏ ਵਿਚ ਆ ਗਈ ਹੈ। ਪਹਿਲਾਂ ਇੱਥੇ ਗੁਰਦੁਆਰਾ ਗੁਰੂ ਤੇਗ ਬਹਾਦਰ ਜੀ ਦੀ ਇਕ ਛੋਟੀ ਜਿਹੀ ਇਮਾਰਤ ਦੇ ਰੂਪ ਵਿਚ ਮੌਜੂਦ ਸੀ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਸੀ ਪਰ ੨੦੦੯ ਈ. ਵਿਚ ਇਸ ਦੇ ਸਾਹਮਣੇ ਹੀ ਨਵਾਂ ਦਰਬਾਰ ਹਾਲ ਬਣਾਉਣ ਦਾ ਕਾਰਜ ਅਰੰਭਿਆ ਗਿਆ ਜਿਹੜਾ ਕਿ ੨੦੧੦ ਵਿਚ ਸੰਪੂਰਨ ਹੋਇਆ। ੧੦,੦੦੦ ਸੁਕੇਅਰ ਫੁੱਟ ਜਗ੍ਹਾ 'ਤੇ ਦਰਬਾਰ ਹਾਲ, ਲੰਗਰ ਹਾਲ, ੮ ਰਿਹਾਇਸ਼ੀ ਕਮਰੇ ਅਤੇ ਪਾਰਕਿੰਗ ਆਦਿ ਬਣੇ ਹੋਏ ਹਨ। ੧੧,੦੦੦ ਸੁਕੇਅਰ ਫੁੱਟ ਜਗ੍ਹਾ ਸਰਕਾਰ ਦੇ ਕਬਜ਼ੇ ਵਿਚ ਹੈ ਜਿਸ ਸੰਬੰਧੀ ਅਦਾਲਤ ਵਿਚ ਕੇਸ ਚੱਲ ਰਿਹਾ ਹੈ। ਗੁਰਦੁਆਰਾ ਸਾਹਿਬ ਦੇ ਪ੍ਰਬੰਧ ਲਈ ਟਰੱਸਟ ਬਣਿਆ ਹੋਇਆ ਹੈ ਜਿਸ ਦੀ ੧੧ ਮੈਂਬਰੀ ਕਮੇਟੀ ਦੋਵੇਂ ਗੁਰਧਾਮਾਂ ਦਾ ਪ੍ਰਬੰਧ ਅਤੇ ਸੇਵਾ-ਸੰਭਾਲ ਕਰਦੀ ਹੈ। ੮੫ ਸਾਲ ਦੇ ਸ. ਭਗਵੰਤ ਸਿੰਘ (ਜੱਬਲ) ਇਸ ਦੇ ਪ੍ਰਧਾਨ ਹਨ।

੨. ਬੜ੍ਹ ਖ਼ਾਲਸਾ: ਹਰਿਆਣਾ ਦੇ ਸੋਨੀਪਤ ਜ਼ਿਲ੍ਹੇ ਵਿਚ ਇਹ ਪਿੰਡ ਮੁਰਥਲ ਤੋਂ ੧੩ ਕਿਲੋਮੀਟਰ ਦੀ ਦੂਰੀ 'ਤੇ ਦਿੱਲੀ ਦੇ ਨੇੜੇ ਸਥਿਤ ਹੈ। ਨੈਸ਼ਨਲ ਹਾਈਵੇ 'ਤੇ ਹਰਿਆਣਾ ਸਰਕਾਰ ਦੇ ਪੁਰਾਤਤਵ ਅਤੇ ਮਿਊਜ਼ੀਅਮ ਵਿਭਾਗ ਵੱਲੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਭਾਈ ਕੁਸ਼ਾਲ ਚੌਧਰੀ ਦੀ ਇਕ ਸਾਂਝੀ ਯਾਦਗਾਰ ਸਥਾਪਿਤ ਕੀਤੀ ਗਈ ਹੈ। ਅਸਲ ਪਿੰਡ ਯਾਦਗਾਰੀ ਅਸਥਾਨ ਦੇ ਸਾਹਮਣੇ ਮੁੱਖ ਸੜਕ ਤੋਂ ਇਕ ਕਿਲੋਮੀਟਰ ਅੰਦਰ ਵੱਲ ਹੈ ਜਿਸ ਦਾ ਨਾਂ ਬੜ੍ਹ ਖ਼ਾਲਸਾ ਹੈ। ਇਸ ਪਿੰਡ ਦਾ ਪੁਰਾਤਨ ਨਾਂ ਕੁਸ਼ਾਲ ਗੜ੍ਹੀ ਸੀ ਅਤੇ ਇੱਥੇ ਭਾਈ ਕੁਸ਼ਾਲ ਆਪਣੇ ਪਰਵਾਰ ਸਮੇਤ ਰਹਿੰਦਾ ਸੀ। ੧੧ ਨਵੰਬਰ, ੧੬੭੫ ਈ. ਦੀ ਰਾਤ ਨੂੰ ਜਦੋਂ ਭਾਈ ਜੈਤਾ ਚਾਂਦਨੀ ਚੌਂਕ ਤੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਵੱਲ ਨੂੰ ਆਇਆ ਤਾਂ ਇਸ ਗੜ੍ਹੀ ਵਿਚ ਰੁਕਿਆ ਦੱਸਿਆ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਭਾਈ ਜੈਤਾ ਜੀ ਦੀ ਸਹਾਇਤਾ ਕਰਨ ਬਦਲੇ ਭਾਈ ਕੁਸ਼ਾਲ ਨੂੰ ਸਿਰ ਦੇਣਾ ਪਿਆ ਸੀ। ਡਾ. ਫੌਜਾ ਸਿੰਘ ਅਤੇ ਮੇਜਰ ਗੁਰਮੁਖ ਸਿੰਘ ਆਦਿ ਵਿਦਵਾਨਾਂ ਨੇ ੧੯੭੬ ਈ. ਅਤੇ ੧੯੯੫ ਈ. ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨ-ਛੋਹ ਅਸਥਾਨਾਂ ਸੰਬੰਧੀ ਬਹੁਤ ਹੀ ਖੋਜ-ਭਰਪੂਰ ਕਾਰਜ ਕੀਤੇ ਹਨ ਪਰ ਇਨ੍ਹਾਂ ਨੇ ਇਸ ਅਸਥਾਨ ਸੰਬੰਧੀ ਕੋਈ ਜਾਣਕਾਰੀ ਨਹੀਂ ਦਿੱਤੀ ਅਤੇ ਨਾ ਹੀ ਇਸ ਤੋਂ ਪਹਿਲਾਂ ਦੇ ਸ੍ਰੋਤਾਂ ਵਿਚ ਕੁਸ਼ਾਲ ਚੌਧਰੀ ਦੇ ਭਾਈ ਜੈਤਾ ਦੀ ਸਹਾਇਤਾ ਕਰਨ ਬਦਲੇ ਸਿਰ ਦੇਣ ਦਾ ਕੋਈ ਜ਼ਿਕਰ ਆਉਂਦਾ ਹੈ।

ਸਥਾਨਕ ਪਰੰਪਰਾ ਦੇ ਆਧਾਰ 'ਤੇ ਹਰਿਆਣਾ ਸਰਕਾਰ ਨੇ ਇਹ ਯਾਦਗਾਰ ਸਥਾਪਿਤ ਕੀਤੀ ਹੈ। ਮਿਊਜ਼ਿਅਮ ਦੇ ਨਾਲ ਹੀ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ ਜਿਸ ਦੀ ਸਾਂਭ-ਸੰਭਾਲ ਲਈ ੧੧ ਮੈਂਬਰੀ ਕਮੇਟੀ ਬਣੀ ਹੋਈ ਹੈ, ਸੋਨੀਪਤ ਦੇ ਸ. ਭਗਵੰਤ ਸਿੰਘ ਜੱਬਲ ਇਸ ਦੇ ਪ੍ਰਧਾਨ ਹਨ। ਸੋਨੀਪਤ ਦਾ ਡਿਪਟੀ ਕਮਿਸ਼ਨਰ ਇਸ ਕਮੇਟੀ ਦਾ ਚੇਅਰਮੈਨ ਹੈ।

ਕਰ੍ਹਾ: ਕੁਰੂਕਸ਼ੇਤਰ ਜ਼ਿਲ੍ਹੇ ਵਿਚ ਚੀਕਾ-ਪਿਹੋਵਾ ਸੜਕ 'ਤੇ ਇਹ ਪਿੰਡ ਪਿਹੋਵਾ ਤੋਂ ੧੨ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਮੁੱਖ ਸੜਕ ਤੋਂ ਲੱਗਭਗ ਅੱਧਾ ਕਿਲੋਮੀਟਰ ਅੰਦਰ ਪਿੰਡ ਦੇ ਬਾਹਰਵਾਰ ਗੁਰਦੁਆਰਾ ਤ੍ਰਿਵੇਣੀ ਸਾਹਿਬ ਸੁਸ਼ੋਭਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਹੈ। ਪਹਿਲੇ ਤਿੰਨ ਗੁਰੂ ਸਾਹਿਬਾਨ ਦੀ ਯਾਦ ਵਿਚ ਇੱਥੇ ਤਿੰਨ ਮੰਜੀਆਂ ਬਣੀਆਂ ਹੋਈਆਂ ਸਨ ਜਿਨ੍ਹਾਂ ਦੇ ਉੱਤੇ ਨਿਸ਼ਾਨ ਸਾਹਿਬ ਲੱਗੇ ਹੋਏ ਸਨ ਪਰ ਨਵੇਂ ਦਰਬਾਰ ਹਾਲ ਦੀ ਉਸਾਰੀ ਸਮੇਂ ਇਕ ਵੱਡੇ ਦਰਬਾਰ ਹਾਲ ਦੇ ਰੂਪ ਵਿਚ ਇਕੱਠੀਆਂ ਕਰ ਦਿੱਤੀਆਂ ਗਈਆਂ। ਪਹਿਲਾਂ ਬਾਬਾ ਜੀਵਨ ਸਿੰਘ ਜੀ ਦਿੱਲੀ ਵਾਲਿਆਂ ਨੇ ਇਸ ਦੀ ਸੇਵਾ ਕਰਵਾਈ ਸੀ ਅਤੇ ਮੌਜੂਦਾ ਸਮੇਂ ਵਿਚ ਬਾਬਾ ਜਗਤਾਰ ਸਿੰਘ ਜੀ ਤਰਨਤਾਰਨ ਸਾਹਿਬ ਵਾਲੇ ਇਹ ਸੇਵਾ ਨਿਭਾ ਰਹੇ ਹਨ।

ਸ੍ਰੀ ਗੁਰੂ ਤੇਗ ਬਹਾਦਰ ਜੀ ਜਦੋਂ ਇਸ ਪਿੰਡ ਵਿਖੇ ਪੁੱਜੇ ਤਾਂ ਸੰਗਤ ਨੇ ਉਨ੍ਹਾਂ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਇਮਲੀ ਦੇ ਰੁੱਖ ਹੇਠਾਂ ਡੇਰਾ ਕੀਤਾ ਜਿਹੜਾ ਕਿ ਸਮੇਂ ਨਾਲ ਸੁੱਕ ਗਿਆ ਸੀ ਪਰ ਇਸ ਦੇ ਤਣੇ ਨੂੰ ਸੰਭਾਲ ਕੇ ਰੱਖਿਆ ਹੋਇਆ ਹੈ। ਖੂਹ ਮੌਜੂਦਾ ਇਮਾਰਤ ਵਿਚ ਆ ਚੁੱਕਾ ਹੈ ਜਿਹੜੀ ਕਿ ਲੰਮਾ ਸਮਾਂ ਪਹਿਲਾਂ ਦੀ ਬਣੀ ਹੋਈ ਜਾਪਦੀ ਹੈ। ਇਸ ਗੁਰਦੁਆਰਾ ਸਾਹਿਬ ਦੇ ਨਾਂ ੩੫ ਏਕੜ ਜ਼ਮੀਨ ਹੈ ਜਿਸ ਵਿੱਚੋਂ ੪-੫ ਏਕੜ 'ਤੇ ਦਰਬਾਰ ਹਾਲ, ਦੀਵਾਨ ਹਾਲ, ਲੰਗਰ, ਰਿਹਾਇਸ਼ ਦਾ ਪ੍ਰਬੰਧ ਹੈ। ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਦਾ ਪ੍ਰਬੰਧ ਕਰਦੀ ਹੈ।

ਕੁਰੂਕਸ਼ੇਤਰ: ਹਿੰਦੂ ਧਰਮ ਨਾਲ ਸੰਬੰਧਿਤ ਇਹ ਪ੍ਰਮੁੱਖ ਨਗਰ ਅੰਬਾਲਾ-ਦਿੱਲੀ ਰੇਲਵੇ ਸੈਕਸ਼ਨ 'ਤੇ ਅੰਬਾਲਾ ਤੋਂ ਲੱਗਭਗ ੫੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਇਸ ਨਗਰ ਦਾ ਸੰਬੰਧ ਸਿੱਖ ਧਰਮ ਨਾਲ ਜੁੜਦਾ ਹੈ। ਪੂਰਬ ਦੀ ਪਹਿਲੀ ਉਦਾਸੀ ਦੌਰਾਨ ਜਦੋਂ ਗੁਰੂ ਜੀ ਇਸ ਨਗਰ ਵਿਖੇ ਆਏ ਤਾਂ ਇਕ ਤਲਾਬ ਦੇ ਕਿਨਾਰੇ ਡੇਰਾ ਕੀਤਾ। ਮੱਸਿਆ ਦੇ ਦਿਨ ਸੂਰਜ ਗ੍ਰਹਿਣ ਲੱਗਿਆ ਹੋਣ ਕਰ ਕੇ ਅੱਗ ਨਾ ਬਾਲਣ ਦੀ ਪਰੰਪਰਾ ਹਿੰਦੂ ਧਰਮ ਵਿਚ ਪ੍ਰਚੱਲਿਤ ਹੈ ਜਿਸ ਨੂੰ ਭਰਮ ਜਾਣਦੇ ਹੋਏ ਗੁਰੂ ਜੀ ਨੇ ਤੋੜ ਦਿੱਤਾ ਸੀ। ਇਸੇ ਅਸਥਾਨ 'ਤੇ ਗੁਰੂ ਜੀ ਨੇ ਮਾਸ ਖਾਣ ਜਾਂ ਨਾ ਖਾਣ ਦੀ ਫੋਕੀ ਬਹਿਸ ਵਿਚ ਨਾ ਪੈਣ ਦਾ ਸੰਦੇਸ਼ ਦਿੱਤਾ ਸੀ। ਗੁਰੂ ਸ੍ਰੀ

ਨਾਨਕ ਦੇਵ ਜੀ ਤੋਂ ਬਾਅਦ ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਹਰਿਰਾਇ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਇਹ ਅਸਥਾਨ ਸਿੱਖ ਧਰਮ ਵਿਚ ਵਿਸ਼ੇਸ਼ ਸਥਾਨ ਗ੍ਰਹਿਣ ਕਰ ਗਿਆ।

੧੬੬੫ ਈ. ਵਿਚ ਮਾਲਵੇ ਦੀ ਯਾਤਰਾ ਕਰਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਜੀ ਪੂਰਬ ਦੀ ਪ੍ਰਚਾਰ-ਯਾਤਰਾ ਕਰਨ ਜਾ ਰਹੇ ਸਨ ਤਾਂ ਇਸ ਨਗਰ ਵਿਖੇ ਪੁੱਜੇ। ਗੁਰੂ ਜੀ ਨੇ ਇਸ ਨਗਰ ਵਿਖੇ ਇਕ ਬਉਲੀ ਲਵਾ ਕੇ ਪਾਣੀ ਦੀ ਘਾਟ ਨੂੰ ਦੂਰ ਕੀਤਾ ਸੀ। ਸ਼ੇਖ਼ਚਿੱਲੀ ਦੇ ਮਕਬਰੇ ਕੋਲ ਗੁਰੂ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸੁਸ਼ੋਭਿਤ ਹੈ। ਜੂਨ ੧੯੩੧ ਵਿਚ ਭਾਈ ਧੰਨਾ ਸਿੰਘ ਇਸ ਅਸਥਾਨ ਦੇ ਹਾਲਾਤ ਬਿਆਨ ਕਰਦਾ ਹੋਇਆ ਦੱਸਦਾ ਹੈ ਕਿ ਗੁਰਦੁਆਰਾ ਨੌਵੇਂ ਪਿਤਾ ਜੀ ਦਾ ਸਥਾਨ ਤੀਰਥ ਉੱਤੇ ਹੈ। ਇਸ ਜਗ੍ਹਾ ਨੌਵੇਂ ਪਿਤਾ ਜੀ ਗ੍ਰਹਿਣ ਦੇ ਮੇਲੇ ਪੁਰ ਆਏ ਤੇ ਸਤਿਨਾਮ ਦਾ ਉਪਦੇਸ਼ ਦਿੱਤਾ ਸੀ। ਇਸ ਗੁਰਦੁਆਰੇ ਨੂੰ ੭੦-੮੦ ਬਿੱਘੇ ਜ਼ਮੀਨ ਹੈ ਤੇ ਅੰਬਾਂ ਤੇ ਬੇਰੀਆਂ ਦਾ ਤੇ ਅਮਰੂਦਾਂ ਦਾ ਇਕ ਬਾਗ਼ ਭੀ ਹੈ। ਗ੍ਰੰਥੀ ਭਾਈ ਖੜਕ ਸਿੰਘ ਜੀ ਹੈ ਜੋ ਕਿ ਗ੍ਰਹਿਸਥੀ ਹੈ। ਲੰਗਰ ਤੇ ਰਿਹਾਇਸ਼ ਹੈ। ਇਹ ਗੁਰਦੁਆਰਾ ਸ਼ਹਿਰ ਤੋਂ ਉਤਰ ਦੀ ਤਰਫ਼ ੩ ਫਰਲਾਂਗ ਤੇ ਹੈ ਤੇ ਨਿਸ਼ਾਨ ਸਾਹਿਬ ਜੀ ਝੂਲ ਰਹੇ ਹਨ।[੫]

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਇਹ ਗੁਰਧਾਮ ਕੁਰੂਕਸ਼ੇਤਰ ਦੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਨਾਲ ਅਟੈਚ ਹੈ। ਇੱਥੋਂ ਇਹ ਸਾਢੇ ਤਿੰਨ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਲੱਗਭਗ ਇਕ ਏਕੜ ਜ਼ਮੀਨ 'ਤੇ ਦਰਬਾਰ ਹਾਲ. ਲੰਗਰ ਹਾਲ ਆਦਿ ਬਣੇ ਹੋਏ ਹਨ ਅਤੇ ੧੩ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ।

ਹਵਾਲੇ :


੧. ਪ੍ਰਦੁਮਨ ਸਿੰਘ ਬੱਦੋਂ, *ਗੁਰਧਾਮ ਦੀਦਾਰ*, ਪੰਨਾ ੧੮.

੨. ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*, ਪੰਨਾ ੧੯੯.

੩. *ਸ਼ਾਹ ਭੀਖ ਜੋ ਪਟਣੇ ਗਯੋ। ਤੀਨ ਮਾਸ ਕੇ ਦਰਸਤਿ ਭਯੋ।*

*ਨਿਕਟਿ ਗ੍ਰਾਮ ਤਿਸ ਬਸਬੇ ਕੇਰਾ। ਜਹਾਂ ਪ੍ਰਿਥੋਦਕ ਤੀਰਥ ਹੇਰਾ॥੧੦॥*

*ਤਹਿਂ ਤੇ ਤੀਨ ਕੋਸ ਤਿਸ ਜਾਨਹਿਂ। ਗ੍ਰਾਮ ਸਿਆਣਾ ਨਾਮ ਬਖਾਨਹਿਂ।*

*ਕਬ ਤਹਿਂ ਰਹੈ ਕਬਹਿ ਕੁੜਹਾਮ। ਸਿਮਰਤਿ ਨਿਤ ਖੁਦਾਇ ਨਾਮ॥੧੧॥*

*ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਰਾਸਿ ੧੨, ਅੰਸੂ ੫੬.੧੦-੧੧.

੪. ਧੰਨਾ ਸਿੰਘ ਚਹਿਲ ਪਟਿਆਲਵੀ, *ਗੁਰ ਤੀਰਥ ਸਾਈਕਲ ਯਾਤਰਾ*, ਪੰਨਾ ੧੭੩.

੫. ਧੰਨਾ ਸਿੰਘ ਚਹਿਲ ਪਟਿਆਲਵੀ, *ਗੁਰ ਤੀਰਥ ਸਾਈਕਲ ਯਾਤਰਾ*, ਪੰਨਾ ੧੮੦.


ਚਲਦਾ. . .

# ਪੁਸਤਕ ਰੀਵਿਊ

ਪੁਸਤਕ : ਸਾਡੇ ਕੌਮੀ ਹੀਰੇ ਸਿੱਖ ਜਰਨੈਲ
ਲੇਖਕ : ਪ੍ਰੋ. ਕਿਰਪਾਲ ਸਿੰਘ ਬਡੂੰਗਰ
ਪ੍ਰਕਾਸ਼ਕ : ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ
ਕੀਮਤ : ੪੦੦ ਰੁਪਏ
ਸਫ਼ੇ : ੨੮੮
ਸੰਪਰਕ ਨੰ : ੯੯੧੫੮-੦੫੧੦੦

ਇਸ ਨਾਯਾਬ ਪੁਸਤਕ ਦੇ ਲੇਖਕ ਹਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਸੁਯੋਗ ਪ੍ਰਧਾਨ, ਉੱਘੇ ਸਿੱਖ ਚਿੰਤਕ ਅਤੇ ਖੋਜੀ ਪ੍ਰੋ. ਕਿਰਪਾਲ ਸਿੰਘ ਬਡੂੰਗਰ। ਪ੍ਰੋਫੈਸਰ ਸਾਹਿਬ ਦੀ ਕਲਾਤਮਕ ਕਲਮ ਇਸ ਵਿਚਾਰ-ਗੋਚਰੀ ਪੁਸਤਕ ਤੋਂ ਪਹਿਲਾਂ ੬ ਬੇਸ਼ਕੀਮਤੀ ਪੁਸਤਕਾਂ ਪੰਜਾਬੀ ਪਾਠਕਾਂ ਦੀ ਝੋਲੀ ਪਾ ਚੁੱਕੀ ਹੈ।

ਇਸ ਸੱਜਰੀ ਪੁਸਤਕ ਵਿਚ ਸਿੱਖ ਕੌਮ ਦੇ ਉਨਾਂ ੧੭ ਲਾਮਿਸਾਲ ਜਰਨੈਲਾਂ ਅਤੇ ਬੇਜੋੜ ਸੂਰਮਿਆਂ ਬਾਰੇ ਵਡਮੁੱਲੀ ਜਾਣਕਾਰੀ ਦਿੱਤੀ ਗਈ ਹੈ ਜਿਨ੍ਹਾਂ ਦੇ ਮਾਣਮੱਤੇ ਕਾਰਨਾਮਿਆਂ ਨੇ ਸਮੁੱਚੀ ਸਿੱਖ ਕੌਮ ਦਾ ਨਾਂ ਦੁਨੀਆ ਭਰ ਵਿਚ ਰੋਸ਼ਨ ਕੀਤਾ ਹੈ। ਪੁਸਤਕ ਦੇ ਲੇਖਾਂ ਵਿਚ ਕੌਮੀ ਸ਼ਹੀਦਾਂ ਦੀਆਂ ਜੀਵਨ ਘਾਲਣਾਵਾਂ ਅਤੇ ਲਾਸਾਨੀ ਕੁਰਬਾਨੀਆਂ ਦੇ ਨਾਲ-ਨਾਲ ਉਨ੍ਹਾਂ ਦੇ ਬੇਮਿਸਾਲ ਹੌਸਲੇ, ਸਿਰੜ , ਪਰਉਪਕਾਰੀ ਸੋਚ ਅਤੇ ਜਜ਼ਬੇ ਬਾਰੇ ਵਡਮੁੱਲੀ ਜਾਣਕਾਰੀ ਦਿੱਤੀ ਗਈ ਹੈ ਤਾਂ ਕਿ ਪਾਠਕ ਇਸ ਤੋਂ ਸੇਧ ਲੈ ਕੇ ਇਨ੍ਹਾਂ ਸ਼ੁਭ ਗੁਣਾਂ ਦੇ ਧਾਰਨੀ ਹੋ ਸਕਣ।

ਪੁਸਤਕ ਵਿਚ ਪੰਥ ਦੇ ੧੭ ਮਹਾਨ ਸੂਰਬੀਰ ਅਤੇ ਮਾਣਮੱਤੇ ਜਰਨੈਲਾਂ ਬਾਰੇ ਲੇਖ਼ ਸ਼ਾਮਲ ਹਨ। ਆਰੰਭਕ ਲੇਖ ਪਹਿਲੇ ਖਾਲਸਾ ਰਾਜ ਦੇ ਬਾਨੀ ਅਤੇ ਅਜ਼ੀਮੋ-ਸ਼ਾਨ ਸ਼ਹੀਦ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਹੈ । ਬਾਬਾ ਜੀ ਨੇ ਬੇਜ਼ਮੀਨੇ ਹਲ਼ ਵਾਹਕਾਂ ਨੂੰ ਜ਼ਮੀਨਾਂ ਦੀ ਮਾਲਕੀ ਦੇ ਹਕੂਕ ਦਿੱਤੇ। ਵਿਦਵਾਨ ਲੇਖਕ ਦੀ ਦਿਲੀ ਇੱਛਾ ਹੈ ਕਿ ਅਜੋਕੇ ਦੌਰ ਵਿਚ ਅੱਜ ਫਿਰ ਬਾਬਾ ਬੰਦਾ ਸਿੰਘ ਬਹਾਦਰ ਵਰਗੀ ਨਿਸ਼ਕਾਮ ਸ਼ਖ਼ਸੀਅਤ ਦੀ ਲੋੜ ਹੈ।

ਦੂਜਾ ਲੇਖ਼ ਮਹਾਨ ਯੋਧੇ, ਸੇਵਾ ਅਤੇ ਸਿਮਰਨ ਦੇ ਮੁਜੱਸਮੇ ਨਵਾਬ ਕਪੂਰ ਸਿੰਘ ਦੀਆਂ ਮਹਾਨ ਪੰਥਕ ਘਾਲਣਾਵਾਂ ਬਾਰੇ ਹੈ। ਨਵਾਬੀ ਦੀ ਪਦਵੀ ਪ੍ਰਾਪਤ ਕਰਨ ਦੇ ਬਾਵਜੂਦ ਉਨ੍ਹਾਂ ਨੇ ਗੁਰੂ ਖਾਲਸੇ ਨੂੰ ਅਤਿਅੰਤ ਬਿਖੜੇ ਸਮੇਂ ਜਿਹੜੀ ਸੁਚੱਜੀ ਅਗਵਾਈ ਪ੍ਰਦਾਨ ਕੀਤੀ ਅਤੇ ਸੇਵਾ ਨੂੰ ਵੀ ਬਾਦਸਤੂਰ ਜਾਰੀ ਰੱਖਿਆ ਉਹ ਇਤਿਹਾਸ ਦੇ ਸੁਨਹਿਰੀ ਪੰਨੇ ਹਨ।

ਤੀਜਾ ਲੇਖ ਸੁਲਤਾਨ-ਉਲ-ਕੌਮ ਜੱਥੇਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਅਜ਼ੀਮ ਦੇਣ ਬਾਰੇ ਹੈ। ਉਹ ਕਪੂਰਥਲ੍ਹਾ ਰਿਆਸਤ ਦੇ ਬਾਨੀ ਸਨ। ਨਵਾਬ ਕਪੂਰ ਸਿੰਘ ਦੇ ਅਕਾਲ ਚਲਾਣੇ ਤੋਂ ਬਾਅਦ ਪੰਥ ਦੀ ਜਥੇਦਾਰੀ ਦੀ ਪੱਗ ਉਨ੍ਹਾਂ ਨੂੰ ਬਨ੍ਹਾਈ ਗਈ ਸੀ। ਜਥੇਦਾਰ ਆਹਲੂਵਾਲੀਆ ਨੇ ੬੦ ਸਾਲ ਸਿੱਖ ਪੰਥ ਦੀ ਅਗਵਾਈ ਕੀਤੀ।

ਚੌਥਾ ਲੇਖ ਪੰਥ ਦੀ ਸ਼ਾਨ ਕਹੇ ਜਾਂਦੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਬਾਰੇ ਹੈ। ਉਹ ਰਾਮਗੜ੍ਹੀਆ ਮਿਸਲ ਦੇ ਮੁਖੀ ਸਨ। ਉਨ੍ਹਾਂ ਦੇ ਖਾਨਦਾਨ ਨੇ ਇੱਕ ਸਦੀ ਤਕ ਪੰਥ ਦੀ ਸੇਵਾ ਕੀਤੀ।

ਅਗਲਾ ਲੇਖ ਧਰਮ ਅਤੇ ਸੂਰਬੀਰਤਾ ਦੀ ਮੂਰਤ ਬਾਬਾ ਬਘੇਲ ਸਿੰਘ ਬਾਰੇ ਹੈ। ਜਥੇਦਾਰ ਬਘੇਲ ਸਿੰਘ ਨੇ ਕਈ ਵਾਰ ਦਿੱਲੀ ਨੂੰ ਫਤਿਹ ਕੀਤਾ। ਜਿੱਤਾਂ ਤੋਂ ਬਾਅਦ ਉਨ੍ਹਾਂ ਨੇ ਉੱਥੇ ਰਹਿ ਕੇ ੭ ਇਤਿਹਾਸਿਕ ਗੁਰਧਾਮਾਂ ਦੀ ਉਸਾਰੀ ਕਰਵਾਈ। ਉਨ੍ਹਾਂ ਨੇ ਬੜੀ ਸੰਤੁਲਿਤ ਪਹੁੰਚ ਨਾਲ ਕੌਮੀ ਸੇਵਾਵਾਂ ਨੂੰ ਨਿਭਾਇਆ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵਜੋਂ ਸੇਵਾ ਨਿਭਾਉਣ ਦੇ ਨਾਲ ਨਾਲ ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਜੰਗਾਂ, ਯੁੱਧਾਂ ਵਿਚ ਵਧ-ਚੜ ਕੇ ਮਦਦ ਕੀਤੀ। ਉਨ੍ਹਾਂ ਰਣ-ਤੱਤੇ ਵਿਚ ਜੂਝਦਿਆਂ ਹੀ ਸ਼ਹਾਦਤ ਪ੍ਰਾਪਤ ਕੀਤੀ।

ਜਰਨੈਲ ਹਰੀ ਸਿੰਘ ਨਲੂਆ ਮਹਾਰਾਜਾ ਰਣਜੀਤ ਸਿੰਘ ਦੇ ਸਭ ਤੋਂ ਸਿਰਮੌਰ ਜਰਨੈਲ ਸਨ। ਉਹ ਰਿਆਸਤ ਕਸ਼ਮੀਰ ਦੇ ਗਵਰਨਰ ਵੀ ਰਹੇ। ਬਹਾਦਰ ਮੰਨੇ ਜਾਂਦੇ ਪਠਾਣ ਉਨ੍ਹਾਂ ਦਾ ਨਾਂ ਸੁਣ ਕੇ ਹੀ ਭੈਅ-ਭੀਤ ਹੋ ਜਾਂਦੇ ਸਨ। ਖਾਲਸਾ ਰਾਜ ਦੇ ਪਸਾਰ ਵਿਚ ਉਨ੍ਹਾਂ ਦਾ ਮਹਾਨ ਯੋਗਦਾਨ ਹੈ।

ਅਗਲਾ ਲੇਖ ਤਿੱਬਤ ਦੀ ਜੰਗ ਦੇ ਨਾਇਕ ਜਨਰਲ ਜ਼ੋਰਾਵਰ ਸਿੰਘ ਬਾਰੇ ਹੈ। ਉਹ ੧੮੪੧ ਵਿਚ ਲੇਹ ਲੱਦਾਖ਼ ਦੀ ਜੰਗ ਦੇ ਜੇਤੂ ਨਾਇਕ ਸਨ। ਉਨ੍ਹਾਂ ਬਾਰੇ ਸਰਦਾਰ ਇੰਦਰਜੀਤ ਸਿੰਘ ਦੀ ਅੰਗ੍ਰੇਜ਼ੀ ਨਜ਼ਮ ਦਾ ਪੰਜਾਬੀ ਤਰਜੁਮਾ ਕਾਬਿਲ-ਏ-ਜ਼ਿਕਰ ਹੈ।

ਜਥੇਦਾਰ ਸ਼ਾਮ ਸਿੰਘ ਅਟਾਰੀ ਨੇ ਸਿੱਖ ਰਾਜ ਦੇ ਪਤਨ ਮਗਰੋਂ ਪੰਜਾਬ ਉੱਤੇ ਕਾਬਜ਼ ਫਿਰੰਗੀ ਫੌਜਾਂ ਨੂੰ ਸਭਰਾਉਂ ਦੀ ਜੰਗ ਵਿਚ ਦਿਨੇ ਤਾਰੇ ਵਿਖਾ ਦਿੱਤੇ। ਇਸ ਦਾ ਜ਼ਿਕਰ ਜੰਗਨਾਮਾ ਸਿੰਘਾਂ ਅਤੇ ਫਿਰੰਗੀਆਂ ਦੇ ਲੇਖਕ ਸ਼ਾਹ ਮੁਹੰਮਦ ਨੇ ਬਾਖੂਬੀ ਕੀਤਾ ਹੈ। ਜੰਗ-ਏ-ਅਜ਼ਾਦੀ ਦੇ ਪਹਿਲੇ ਸ਼ਹੀਦ ਬਾਬਾ ਮਹਾਰਾਜ ਸਿੰਘ ਬਾਰੇ ਲੇਖ਼ ਬਾਕਮਾਲ ਅਤੇ ਦੁਰਲੱਭ ਜਾਣਕਾਰੀ ਨਾਲ ਭਰਪੂਰ ਹੈ। ਇਸੇ ਤਰ੍ਹਾਂ ਸਾਰਾਗੜ੍ਹੀ ਜੰਗ ਦੇ ਹੀਰੋ ਹਵਲਦਾਰ ਈਸ਼ਰ ਸਿੰਘ ਆਈ. ਐੱਮ. ਓ. ਬਾਰੇ ਲੇਖ ਬਹੁਤ ਅਸਾਵੀਂ ਜੰਗ ਵਿਚ ੩੬ ਸਿੱਖ ਰੈਜੀਮੈਂਟ ਦੇ ੨੧ ਸਿੱਖ ਫੌਜੀਆਂ ਵੱਲੋਂ ੧੦,੦੦੦ ਕਬਾਇਲੀ ਹਮਲਾਵਰਾਂ ਦਾ ਬੇਮਿਸਾਲ ਬਹਾਦਰੀ ਨਾਲ ਮੁਕਾਬਲਾ ਕਰਨ ਅਤੇ ਮੂੰਹ ਭੰਨਣ ਦਾ ਵੇਰਵਾ ਲੂੰ ਕੰਡੇ ਖੜੇ ਕਰਨ ਵਾਲਾ ਹੈ। ਦੁਨੀਆ ਦੇ ਕਈ ਦੇਸ਼ਾਂ ਦੇ ਸਕੂਲੀ ਪਾਠਕ੍ਰਮ ਵਿਚ ਇਸ ਅਦੁੱਤੀ ਜੰਗ ਬਾਰੇ ਗਾਥਾ ਪੜ੍ਹਾਈ ਜਾਂਦੀ ਹੈ ਪਰ ਅਫਸੋਸ ਕਿ ਸਾਡੇ ਆਪਣੇ ਦੇਸ਼ ਦੀ ਆਵਾਮ

ਨੂੰ ਇਸ ਬਾਰੇ ਕੋਈ ਜਾਣਕਾਰੀ ਨਹੀਂ ਦਿੱਤੀ ਜਾ ਰਹੀ।

ਏਅਰ ਕਮਾਂਡਰ ਮੇਹਰ ਸਿੰਘ ਬਾਬਾ, ਏਅਰ ਫੋਰਸ ਦੇ ਉਤਕ੍ਰਿਸ਼ਟ ਅਫਸਰ ਸਨ। ੬ ਡਕੋਟਾ ਜਹਾਜ਼ਾਂ ਦੀ ਫਲੀਟ ਨੂੰ ਲੀਡ ਕਰਦਿਆਂ ਉਹ ਲੇਹ ਲੱਦਾਖ਼ ਵਿਖੇ ਲੈਂਡ ਕਰਨ ਵਾਲੇ ਪਹਿਲੇ ਸਿੱਖ ਪਾਇਲਟ ਸਨ। ਉਨ੍ਹਾਂ ਨੂੰ ਅਨੇਕਾਂ ਉੱਚ ਪੁਰਸਕਾਰ ਮਿਲੇ।

ਅਗਲਾ ਲੇਖ਼ ਹੈ – ੧੯੬੫ ਈ. ਦੀ ਭਾਰਤ-ਪਾਕਿ ਜੰਗ ਦੇ ਹੀਰੋ ਲੈਫਟੀਨੈਂਟ ਜਨਰਲ ਹਰਬਖ਼ਸ਼ ਸਿੰਘ ਦੀ ਲਾਸਾਨੀ ਦੇਣ ਬਾਰੇ ਜਿਨ੍ਹਾਂ ਦੀ ਦ੍ਰਿੜ੍ਹਤਾ, ਦੂਰ ਅੰਦੇਸ਼ੀ ਸੋਚ ਅਤੇ ਤੁਰੰਤ ਫੈਸਲਾ ਲੈਣ ਦੇ ਗੁਣਾਂ ਸਦਕਾ ਅੱਧਾ ਭਾਰਤ ਪਾਕਿਸਤਾਨ ਹੱਥ ਜਾਣ ਤੋਂ ਬਚ ਗਿਆ। ਉਨ੍ਹਾਂ ਨਾਲ ਕੀਤੀ ਗਈ ਇਕ ਇੰਟਰਵਿਊ ਪੜ੍ਹਨ ਵਾਲੀ ਹੈ।

੧੯੭੧ ਈ. ਦੀ ਹਿੰਦ-ਪਾਕਿ ਜੰਗ ਦੇ ਹੀਰੋ ਲੈਫਟੀਨੈਂਟ ਜਨਰਲ ਜਗਜੀਤ ਸਿੰਘ ਅਰੋੜਾ ਮੂਹਰੇ ਪਾਕਿਸਤਾਨੀ ਫ਼ੌਜ ਦੇ ੯੩,੦੦੦ ਤੋਂ ਵੱਧ ਅਫ਼ਸਰਾਂ ਅਤੇ ਜਵਾਨਾਂ ਨੇ ਲੈਫਟੀਨੈਂਟ ਜਨਰਲ ਕੇ. ਕੇ. ਨਿਆਜ਼ੀ ਦੀ ਅਗਵਾਈ ਹੇਠ ਆਤਮ ਸਮਰਪਣ ਕੀਤਾ। ਇਸੇ ਜੰਗ ਦੇ ਹੀਰੋ ਏਅਰ ਫੋਰਸ ਦੇ ਫਲਾਇੰਗ ਅਫ਼ਸਰ ਨਿਰਮਲਜੀਤ ਸਿੰਘ ਸੇਖੋਂ, ਲੱਦਾਖ਼ ਜੰਗ ਦੇ ਹੀਰੋ ਜਨਰਲ ਬਿਕਰਮ ਸਿੰਘ ਅਤੇ ਏਅਰ ਚੀਫ਼ ਮਾਰਸ਼ਲ ਅਰਜਨ ਸਿੰਘ ਬਾਰੇ ਸਾਰੇ ਲੇਖ਼ ਬਹੁਤ ਧਿਆਨ ਨਾਲ ਪੜ੍ਹਨ ਵਾਲੇ ਹਨ। ਸਰਦਾਰ ਅਰਜਨ ਸਿੰਘ ਵਿਸ਼ਵ ਪੱਧਰ 'ਤੇ ਏਅਰ ਚੀਫ਼ ਸਨ। ਉਹ ਕਈ ਦੇਸ਼ਾਂ ਵਿਚ ਭਾਰਤ ਦੇ ਰਾਜਦੂਤ ਵੀ ਰਹੇ।

ਪ੍ਰੋਫੈਸਰ ਬਡੂੰਗਰ ਨੇ ਪੁਸਤਕ ਵਿਚ ਗੁਰਬਾਣੀ ਦੇ ਅਨੇਕਾਂ ਢੁੱਕਵੇਂ ਪ੍ਰਮਾਣ, ਉਰਦੂ ਫ਼ਾਰਸੀ ਦੇ ਸ਼ੇਅਰ, ਇਤਿਹਾਸਕਾਰਾਂ ਦੇ ਹਵਾਲੇ ਅਤੇ ਕਾਵਿਕ ਟੋਟੇ ਦੇਣ ਦੇ ਨਾਲ ਨਾਲ ਪੁਖ਼ਤਾ ਸੁਝਾਅ ਵੀ ਦਿੱਤੇ ਹਨ, ਜਿਵੇਂ – ਸਿੱਖਾਂ ਦੀ ਬੇਮਿਸਾਲ ਬਹਾਦਰੀ ਅਤੇ ਲਾਸਾਨੀ ਦੇਣ ਨੂੰ ਮੁੱਖ ਰੱਖਦਿਆਂ ਦੇਸ਼ ਦੀ ਫ਼ੌਜ ਵਿਚ ਉਨ੍ਹਾਂ ਦੀ ਨਫ਼ਰੀ ਵਧਾਈ ਜਾਵੇ ਅਤੇ ਸੈਨਿਕ ਪਰਵਾਰਾਂ ਨੂੰ ਬਣਦਾ ਸਤਿਕਾਰ ਦਿੱਤਾ ਜਾਵੇ। ਹਰ ਘਟਨਾ ਦੀਆਂ ਸਹੀ ਤਰੀਕਾਂ, ਸਥਾਨ ਅਤੇ ਵੇਰਵੇ ਪੁਸਤਕ ਨੂੰ ਸ਼ਾਹਕਾਰ ਰਚਨਾ ਬਣਾਉਂਦੇ ਹਨ। ਟਾਈਟਲ ਸਫ਼ੇ ਉੱਤੇ ਸਾਰੇ ੧੭ ਸਿੱਖ ਜਰਨੈਲਾਂ ਦੀਆਂ ਤਸਵੀਰਾਂ ਪੁਸਤਕ ਨੂੰ ਸ਼ਾਨਦਾਰ ਦਿੱਖ ਪ੍ਰਦਾਨ ਕਰਦੀਆਂ ਹਨ।

ਮੇਰੀ ਜਾਚੇ, ਹਰੇਕ ਨੂੰ ਇਹ ਪੁਸਤਕ ਜ਼ਰੂਰੀ ਪੜ੍ਹਨੀ ਚਾਹੀਦੀ ਹੈ। ਪ੍ਰੋਫੈਸਰ ਕਿਰਪਾਲ ਸਿੰਘ ਬਡੂੰਗਰ ਦੀ ਪੁਰਜ਼ੋਰ ਕਲਮ ਨੂੰ ਮੇਰਾ ਸਲਾਮ।

*-ਸ. ਤੀਰਥ ਸਿੰਘ ਢਿੱਲਵਾਂ*

*ਮੋ. ੯੮੧੫੪-੬੧੭੧੦*

# ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਜੀਵਨ (ਸ਼ਹੀਦੀ ਸਾਕਾ)

*-ਕਵੀਸ਼ਰ ਮਲਕੀਤ ਸਿੰਘ**

*ਛੇਵੇਂ ਗੁਰੂ ਘਰ ਸੋਹਣਾ ਇੱਕ ਲਾਲ ਆਇਆ, ਮਾਤਾ ਨਾਨਕੀ ਨੂੰ ਭਾਗ ਜਿਨ ਲਾ ਦਿੱਤਾ।*
*ਸੋਲਾਂ ਸੌ ਇੱਕੀ ਤੇ ਇੱਕ ਅਪ੍ਰੈਲ ਹੈ ਸੀ, ਗੁਰੂ ਕੇ ਮਹਿਲ ਨੂੰ ਲਾਲ ਰੁਸ਼ਨਾ ਦਿੱਤਾ।*
*ਹੋਈ ਸਮਾਪਤੀ ਆਸਾ ਦੀ ਵਾਰ ਦੀ ਜਦ, ਗੁਰਾਂ ਬਾਲਕੇ ਨੂੰ ਜਾ ਸੀਸ ਝੁਕਾ ਦਿੱਤਾ।*
*ਜੜ੍ਹ ਜ਼ੁਲਮ ਦੀ ਪੁੱਟ ਕੇ ਰੱਖ ਦਏਗਾ, ਸਿੰਘਾਂ ਦੇ ਪੁੱਛਣ 'ਤੇ ਛੇਵੇਂ ਗੁਰਾਂ ਫੁਰਮਾਅ ਦਿੱਤਾ।*
*ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੇ, ਅਰਬੀ, ਫਾਰਸੀ, ਗੁਰਮੁਖੀ ਪੜ੍ਹਾ ਦਿੱਤਾ।*
*ਜੰਗਾਂ ਜੁੱਧਾਂ ਵਿਚ ਜੇਠਾ ਜੀ ਨਿਪੁੰਨ ਕੀਤਾ, ਤੇਗ ਮੱਲ ਜੀ ਸ਼ਸਤਰ ਪਕੜਾ ਦਿੱਤਾ।*
*ਮੂਰਤ ਪਿਆਰ ਦੀ ਭਗਤੀ ਵਿਚ ਲੀਨ ਰਹਿੰਦੀ, ਧਿਆਨ ਪ੍ਰਭੂ ਦੀ ਚਰਨੀਂ ਟਿਕਾ ਦਿੱਤਾ।*
*ਲੰਮਾ ਸਮਾਂ ਬਕਾਲੇ ਵਿਚ ਕਰੀ ਭਗਤੀ, ਡੇਰਾ ਭੋਰੇ ਦੇ ਵਿਚ ਅਜ਼ਮਾ ਦਿੱਤਾ।*
*ਚੋਲਾ ਛੱਡ ਰਹੇ ਅਠਵੇਂ ਪਾਤਸ਼ਾਹ ਜਦ, ਬਾਬਾ ਵਿਚ ਬਕਾਲੇ ਸੁਣਾ ਦਿੱਤਾ।*
*ਮੱਖਣ ਸ਼ਾਹ ਦਾ ਬੇੜਾ ਸੀ ਪਾਰ ਕੀਤਾ, ਸੁੱਖਣਾਂ ਲਾਹੁਣ ਲਈ ਚਾਲਾ ਉਸ ਪਾ ਦਿੱਤਾ।*
*ਤੱਕੀਆਂ ਵਿਚ ਬਕਾਲੇ ਦੇ ਉਸ ਮੰਜੀਆਂ, ਹੋਸ਼ ਆਪਣੀ ਤਾਈਂ ਭੁਲਾ ਦਿੱਤਾ।*
*ਦਿਲੋਂ ਯਾਦ ਕੀਤਾ ਕੀਤੀ ਅਰਦਾਸ ਖੜ੍ਹ ਕੇ, ਭੋਰੇ ਵਿਚ ਜਾ ਸੀਸ ਝੁਕਾ ਦਿੱਤਾ।*
*ਸੁਖ ਕੇ ੫੦੦ ਮੋਹਰਾਂ ਰੱਖੀਆਂ ੫ ਮੂਹਰੇ, ਗੁਰਾਂ ਕਿਹਾ ਕਿਉਂ ਚਿੱਤ ਭੁਲਾ ਦਿੱਤਾ।*
*ਬੇੜਾ ਪਾਰ ਕੀਤਾ ਵੱਜੇ ਕਿਲ ਸਾਡੇ, ਖ਼ੂਨ ਮੋਢਿਆਂ ਵਿੱਚੋਂ ਵਹਾ ਦਿੱਤਾ।*
*ਮੱਖਣ ਸ਼ਾਹ ਦੀ ਖੁਸ਼ੀ ਦੀ ਹੱਦ ਨਾ ਰਹੀ, ਕੋਠੇ ਚੜ ਗੁਰੂ ਲਾਧੋ ਫੁਰਮਾਅ ਦਿੱਤਾ।*
*ਧੀਰ ਮੱਲੀਆਂ ਸ਼ਰੀਕੇ ਤੋਂ ਬਚਣ ਦੇ ਲਈ, ਕਦਮ ਵੱਲ ਪਹਾੜੀਆਂ ਵਧਾ ਦਿੱਤਾ।*
*ਪਹਿਲਾਂ ਮਾਲਵੇ ਸੰਗਤ ਨੂੰ ਤਾਰਿਆ ਸੀ, ਫਿਰ ਕੀਰਤਪੁਰ ਭਾਗ ਲਗਾ ਦਿੱਤਾ ॥*
*ਮਾਖੋਵਾਲ ਦੀ ਧਰਤ ਰਮਣੀਕ ਸੋਹਣੀ, ਚੱਕ ਨਾਨਕੀ ਨਗਰ ਵਸਾ ਦਿੱਤਾ।*
*ਗੋਬਿੰਦ ਰਾਇ+ ਜਦ ਅਨੰਦ ਸਾਹਿਬ ਪੜ੍ਹੀ ਬਾਣੀ, ਨਾਮ ਸ਼ਹਿਰ ਦਾ ਅਨੰਦਪੁਰ ਰਖਵਾ ਦਿੱਤਾ।*
*ਲੱਗੀਆਂ ਰੌਣਕਾਂ ਅਨੰਦਪੁਰ ਵਿਚ ਸਾਰੇ, ਖੁਸ਼ੀਆਂ ਖੇੜਿਆਂ ਨੇ ਰੰਗ ਬਰਸਾ ਦਿੱਤਾ।*
*ਇੱਕ ਦਿਨ ਗੁਰੂ ਜੀ ਗਹਿਰ ਗੰਭੀਰ ਹੋਏ, ਦੁਖੀ ਪੰਡਿਤਾਂ ਜਦ ਦਰਦ ਸੁਣਾ ਦਿੱਤਾ।*

---

*+ਸ੍ਰੀ ਗੁਰੂ ਗੋਬਿੰਦ ਸਿੰਘ ਜੀ*

---

**ਇੰਚਾਰਜ, ਕੜਾਹਿ ਪ੍ਰਸ਼ਾਦਿ ਸ੍ਰੀ ਦਰਬਾਰ ਸਾਹਿਬ, ਮੋ. ੯੪੭੮੫੦੫੮੦੦*

*ਛਮ ਛਮ ਨੈਣਾਂ 'ਚ ਡੋਲਿਆ ਨੀਰ ਪੰਡਿਤਾਂ, ਗੋਬਿੰਦ ਰਾਇ ਕਹਿੰਦੇ ਕੀਹਨੇ ਰਵਾ ਦਿੱਤਾ।*
*ਕੀ ਗੱਲ ਹੈ ਪਿਤਾ ਜੀ ਖੋਲ ਦੱਸੋ, ਧੌਣਾ ਸੁੱਟ ਬੈਠੇ ਕੀ ਗਵਾ ਦਿੱਤਾ।*
*ਜਾਨ ਇਨ੍ਹਾਂ ਦੀ ਖ਼ਤਰੇ ਦੇ ਵਿਚ ਬੇਟਾ, ਧਰਮ ਬਦਲੋ ਪਾਪੀ ਢੋਲ ਖੜਕਾ ਦਿੱਤਾ।*
*ਧਰਮ ਬਚਾਉਣ ਲਈ ਪਵੇਗਾ ਸੀਸ ਦੇਣਾ, ਔਰੰਗੇ ਇਨ੍ਹਾਂ ਨਾਲ ਦਗ਼ਾ ਕਮਾ ਦਿੱਤਾ।*
*ਇਨ੍ਹਾਂ ਦਾ ਧਰਮ ਬਚਾਉਣ ਲਈ ਜਾਓ ਦਿੱਲੀ, ਇਉਂ ਪਿਤਾ ਜੀ ਤਾਈਂ ਸਮਝਾ ਦਿੱਤਾ।*
*ਮੈਂ ਯਤੀਮ ਹੋ ਜਾਂ ਕੋਈ ਪਰਵਾਹ ਨਾਹੀਂ, ਲੱਖਾਂ ਬੱਚਿਆਂ ਨੂੰ ਯਤੀਮ ਹੋਣੋ ਬਚਾ ਦਿੱਤਾ।*
*ਪਹੁੰਚੇ ਦਿੱਲੀ ਗੁਰੂ ਪਿੰਜਰੇ ਬੰਦ ਕੀਤਾ, ਸਾਹਵੇਂ ਮਤੀ ਦਾਸ ਦੋ ਫਾੜ ਬਣਾ ਦਿੱਤਾ।*
*ਸਤੀ ਦਾਸ ਨੂੰ ਰੂੰ ਦੇ ਨਾਲ ਬੰਨ੍ਹ ਦੇ, ਅੱਗ ਲਾ ਜਿਊਂਦਾ ਸੜਵਾ ਦਿੱਤਾ।*
*ਰਿਝਦੇ ਪਾਣੀ 'ਚੋਂ ਦਿਆਲਾ ਜੀ ਰਿੰਨ੍ਹਿਆ ਸੀ, ਨਹੀਂ ਡੋਲੇ ਮੁੱਖੋਂ ਜਪੁ ਜੀ ਨੂੰ ਗਾ ਦਿੱਤਾ।*
*ਵਿੱਚੋਂ ਪਿੰਜਰੇ ਕੱਢ ਕੇ ਸਤਿਗੁਰਾਂ ਨੂੰ, ਸ਼ਰੇਆਮ ਬਾਜ਼ਾਰ ਬਿਠਾ ਦਿੱਤਾ।*
*ਮੁਸਲਮਾਨ ਹੋ ਜੋ ਜੇਕਰ ਜਿੰਦ ਚਾਹੁੰਦੇ, ਪਾਪੀ ਜ਼ਾਲਮਾਂ ਕਹਿਰ ਬਰਸਾ ਦਿੱਤਾ।*
*ਅੱਗੋਂ ਸਤਿਗੁਰਾਂ ਗਰਜ ਕੇ ਕਿਹਾ ਪਾਪੀ, ਨਹੀਂ ਧਰਮ ਨੂੰ ਦਾਗ ਲਗਾਵਾਂਗਾ ਮੈਂ।*
*ਧਰਮ ਬਚਾਉਣਾ ਇਹ ਫਰਜ਼ ਮੇਰਾ, ਧਰਮ ਹੇਤ ਅੱਜ ਸੀਸ ਕਟਾਂਵਾਂਗਾ ਮੈਂ।*
*ਬਾਂਹ ਫੜੀ ਹੈ ਗ਼ਰੀਬ ਮਜ਼ਲੂਮ ਦੀ ਜੋ, ਉਸ ਤਾਈਂ ਅੱਜ ਤੋੜ ਨਿਭਾਵਾਂਗਾ ਮੈਂ।*
*ਦੀਵੇ ਬੁਝ ਚੁੱਕੇ ਇਨ੍ਹਾਂ ਦੇ ਮੰਦਿਰਾਂ 'ਚੋਂ, ਖ਼ੂਨ ਪਾ ਕੇ ਫਿਰ ਜਗਾਵਾਂਗਾ ਮੈਂ।*
*ਗੁਰਾਂ ਪੜ੍ਹੀ ਬਾਣੀ ਸ਼ਾਂਤ ਚਿੱਤ ਹੋ ਕੇ, ਵਾਰ ਸੀਸ 'ਤੇ ਜੱਲਾਦ ਚਲਾ ਦਿੱਤਾ।*
*ਸੀਸ ਧੜ ਦੇ ਨਾਲੋਂ ਜਦ ਅੱਡ ਹੋਇਆ, ਪੱਥਰ ਦਿਲਾਂ ਨੇ ਨੀਰ ਵਹਾ ਦਿੱਤਾ।*
*ਗਾਰਾ ਲਾ ਕੇ ਹੱਡ ਤੇ ਮਿਝ ਵਾਲਾ, ਸੋਹਣਾ ਸਿੱਖੀ ਦਾ ਮਹਿਲ ਚਮਕਾ ਦਿੱਤਾ।*
*ਮਲਕੀਤ ਸਿੰਘਾ! ਗੁਰਾਂ ਪਾ ਕੇ ਰੱਤ ਆਪਣੀ, ਦੀਵਾ ਹਿੰਦੂਆਂ ਦਾ ਸਦਾ ਲਈ ਜਗਾ ਦਿੱਤਾ।*

■

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ

*-ਕਵੀਸ਼ਰ ਜੋਗਿੰਦਰ ਸਿੰਘ**

*ਛੇਵੇਂ ਗੁਰੂ ਦੇ ਘਰ ਪ੍ਰਕਾਸ਼ ਲਿਆ,*
*ਤੇ ਭਾਗ ਨਾਨਕੀ ਲਾਇਆ ਏ।*
*ਸੱਚ ਬਣ ਕੇ ਸੂਰਜ ਦੁਨੀਆ ਦਾ,*
*ਚੰਨ ਵਾਂਗਰ ਨਾਮ ਚਮਕਾਇਆ ਏ।*
*ਵਿਚ ਨਿਮਰਤਾ ਰਹਿ ਕੇ ਤੇ,*
*ਕਾਦਰ ਦਾ ਕੀਤਾ ਆਦਰ ਜੀ।*
*ਨੌਵੇਂ ਗੁਰੂ ਤੇਗ ਬਹਾਦਰ ਜੀ,*

*ਬਣ ਗਏ ਨੇ ਸ੍ਰਿਸ਼ਟੀ ਦੀ ਚਾਦਰ ਜੀ।*
*ਜਿਨ ਕਾਲੀਆਂ ਬੋਲੀਆਂ ਰਾਤਾਂ ਨੂੰ,*
*ਸੋਹਣਾ ਜਿਹਾ ਚਾਨਣ ਕਰ ਦਿੱਤਾ।*
*ਤੇ ਸੁੱਤੀਆਂ ਹੋਈਆਂ ਹਯਾਤਾਂ 'ਚੋਂ,*
*ਸੀ ਜੀਵਨ ਅਨੋਖਾ ਭਰ ਦਿੱਤਾ।*
*ਰੋਂਦੀ ਕਰਲਾਉਂਦੀ ਜਨਤਾ ਨੂੰ,*
*ਜਿਸ ਕੀਤਾ ਆਣ ਉਜਾਗਰ ਜੀ।*
*ਨੌਵੇਂ ਗੁਰੂ . . .*

*ਜੇ ਸਿਦਕ ਵੇਖਿਆ ਮੱਖਣ# ਦਾ,*
*ਡੁੱਬਦੇ ਨੂੰ ਜਾ ਕੇ ਤਾਰ ਦਿੱਤਾ।*
*ਦੁਖੜੇ ਸੀ ਸੁਣ ਕੇ ਦਰਦੀ ਦੇ,*
*ਕਰ ਭਵਜਲ ਵਿੱਚੋਂ ਪਾਰ ਦਿੱਤਾ।*

---

*#ਭਾਈ ਮੱਖਣ ਸ਼ਾਹ ਲੁਬਾਣਾ*

**ਪਿੰਡ ਰਜਾਦਾ, ਡਾਕ: ਕਾਦੀਆਂ, ਤਹਿ: ਜ਼ਿਲ੍ਹਾ ਗੁਰਦਾਸਪੁਰ। ਮੋ. ੯੪੧੭੭੨੫੦੫੯*

ਜੇ ਕ੍ਰਿਪਾ ਹੋਵੇ ਮਾਲਕ ਦੀ,
ਮੰਨਦੇ ਨੇ ਆਖਾਂ ਸਾਗਰ ਜੀ।
ਨੌਵੇਂ ਗੁਰੂ. . .

ਦੁਖੀਆਂ ਦੀਆਂ ਸੁਣ ਫਰਿਆਦਾਂ ਨੂੰ,
ਵੱਲ ਦਿੱਲੀ ਚਾਲੇ ਮਾਰੇ ਨੇ।
ਪਿੰਜਰੇ ਦੀਆਂ ਤਿੱਖੀਆਂ ਸੀਖਾਂ ਦੇ,
ਨਾ ਦੁਖ ਵੇਖ ਕੇ ਹਾਰੇ ਨੇ।
ਸਭ ਕਾਜੀ ਹਾਜੀ ਪਹੁੰਚੇ ਨੇ,
ਬਣਦੇ ਨੇ ਆ ਫਰਿਆਦੀ ਜੀ।
ਨੌਵੇਂ ਗੁਰੂ. . .

ਜਦ ਮਤੀ ਦਾਸ 'ਤੇ ਨਜ਼ਰ ਪਈ,
ਸਿਰ ਉੱਪਰ ਚੱਲਦੇ ਆਰੇ ਨੂੰ।
ਲਹੂ ਛਮ ਛਮ ਸਿਰ ਤੋਂ ਚੋਂਦਾ ਸੀ,
ਜਿਵੇਂ ਰੋਣ ਆਂਵਦਾ ਆਰੇ ਨੂੰ।
ਵਹਿ ਤੁਰੀਆਂ ਬੂੰਦਾਂ ਖ਼ੂਨ ਦੀਆਂ,
ਨਾ ਹੋਇਆ ਕਦੇ ਨਰਾਦਰ ਜੀ।
ਨੌਵੇਂ ਗੁਰੂ. . .

ਆਸਕ ਮੱਤ ਵਾਲਾ ਵੇਖ ਲਿਆ,
ਜੋ ਸੂਰਾ ਮਰਦ ਦਿਆਲਾ* ਜੀ।
ਅੱਗ; ਸੱਚ ਦੀ ਦੇਗ ਦੇ ਥੱਲੇ ਸੀ,
ਵਿਚ ਉਬਲੇ ਭਾਈ ਦਿਆਲਾ ਜੀ।
ਸੱਚ ਧਰਮ ਦੀ ਖਾਤਰ ਸੜ੍ਹਦੇ ਨੇ,

*ਭਾਈ ਦਿਆਲਾ ਜੀ

ਨਾਮ ਰਹਿੰਦੇ ਜੱਗ 'ਤੇ ਸਾਦਰ ਜੀ।
ਨੌਵੇਂ ਗੁਰੂ. . .

ਵਿਚ ਚੌਂਕ ਚਾਂਦਨੀ ਅੰਦਰ ਦੇ,
ਇੱਕ ਨਵਾਂ ਕਰਿਸ਼ਮਾਂ ਵਰਤ ਗਿਆ।
ਹੱਥ ਫੜ ਕੇ ਤੇਗ ਲਿਸ਼ਕਦੀ ਨੂੰ,
ਇੱਕ ਪੱਤਰਾ ਜੱਲਾਦ ਸੀ ਪਰਤ ਰਿਹਾ।
ਫਿਰ ਪਾਕ ਕੁਰਾਨ ਦੇ ਫਤਵੇ ਦਾ,
ਕੀਤਾ ਹੈ ਕਿਸੇ ਨਰਾਦਰ ਜੀ।
ਨੌਵੇਂ ਗੁਰੂ. . .

ਸੂਰੇ ਹੱਕ ਲਈ ਮਰਦੇ ਨੇ,
ਅਣਖਾਂ 'ਚੋਂ ਮਿਲਦੀ ਗੁੜ੍ਹਤੀ ਜੀ।
ਜੋ ਜਾਮ ਸ਼ਹਾਦਤ ਪੀਂਦੇ ਨੇ,
ਉਨ੍ਹਾਂ ਦੀ ਸੁੰਦਰ ਸੁਰਤੀ ਜੀ।
ਜੋਗਿੰਦਰ ਸਿੰਘ (ਰਜਾਦਾ) ਦੱਸਦਾ ਹੈ,
ਉਹ ਕਹਿੰਦਾ ਸਦਾ ਉਜਾਗਰ ਜੀ।
ਨੌਵੇਂ ਗੁਰੂ ਤੇਗ ਬਹਾਦਰ ਜੀ,
ਬਣ ਗਏ ਨੇ ਸ੍ਰਿਸ਼ਟੀ ਦੀ ਚਾਦਰ ਜੀ।

## ਜਗਦੀਸ਼ ਟਾਈਟਲਰ ਨੂੰ ਅਹੁਦਾ ਦੇ ਕੇ ਕਾਂਗਰਸ ਨੇ ਸਿੱਖਾਂ ਨੂੰ ਦਿੱਤੀ ਮਾਨਸਿਕ ਪੀੜਾ-ਬੀਬੀ ਜਗੀਰ ਕੌਰ

ਸ੍ਰੀ ਅੰਮ੍ਰਿਤਸਰ, ੩੦ ਅਕਤੂਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ੧੯੮੪ ਈ. ਦੇ ਦਿੱਲੀ ਸਿੱਖ ਕਤਲ-ਏ-ਆਮ ਦੇ ਮੁੱਖ ਦੋਸ਼ੀ ਜਗਦੀਸ਼ ਟਾਈਟਲਰ ਨੂੰ ਕਾਂਗਰਸ ਵੱਲੋਂ ਅਹੁਦਾ ਦੇ ਨਿਵਾਜ਼ਣ ’ਤੇ ਸਖ਼ਤ ਇਤਰਾਜ਼ ਪ੍ਰਗਟ ਕੀਤਾ ਹੈ। ਉਨ੍ਹਾਂ ਕਿਹਾ ਕਿ ਇਹ ਸਿੱਖਾਂ ਦੀਆਂ ਭਾਵਨਾਵਾਂ ਨੂੰ ਸੱਟ ਮਾਰਨ ਵਾਲੀ ਕਾਰਵਾਈ ਹੈ। ਬੀਬੀ ਜਗੀਰ ਕੌਰ ਜੀ ਨੇ ਕਾਂਗਰਸ ਪਾਰਟੀ ਵੱਲੋਂ ਜਗਦੀਸ਼ ਟਾਈਟਲਰ ਨੂੰ ਪਾਰਟੀ ਦਾ ਪਰਮਾਨੈਂਟ ਇਨਵਾਇਟੀ ਨਿਯੁਕਤ ਕਰਨ ’ਤੇ ਸਵਾਲ ਖੜ੍ਹੇ ਕਰਦਿਆਂ ਕਿਹਾ ਕਿ ਨਵੰਬਰ ੧੯੮੪ ਵਿਚ ਹਜ਼ਾਰਾਂ ਬੇਗੁਨਾਹ ਸਿੱਖਾਂ ਦਾ ਕਤਲ-ਏ-ਆਮ ਕਰਨ ਵਾਲੇ ਨੂੰ ਬਾਰ-ਬਾਰ ਅਹੁਦੇ ਦੇਣੇ ਸਿੱਖਾਂ ਦੇ ਕਾਤਲਾਂ ਦੀ ਸਿੱਧੀ ਹਮਾਇਤ ਕਰਨਾ ਹੈ। ਉਨ੍ਹਾਂ ਆਖਿਆ ਕਿ ਇਹ ਕਾਂਗਰਸ ਪਾਰਟੀ ਦੀ ਮਨੁੱਖਤਾ ਵਿਰੋਧੀ ਸੋਚ ਹੈ, ਜਿਸ ਨੂੰ ਸਮਾਜ ਵੱਲੋਂ ਪ੍ਰਵਾਨ ਨਹੀਂ ਕੀਤਾ ਜਾ ਸਕਦਾ। ਹੋਰ ਵੀ ਵੱਡਾ ਦੁੱਖ ਇਸ ਗੱਲ ਦਾ ਹੈ ਕਿ ਟਾਈਟਲਰ ਦੀ ਨਿਯੁਕਤੀ ਨਾਲ ਸਿੱਖ ਕਤਲ-ਏ-ਆਮ ਦੀ ਵਰ੍ਹੇਗੰਢ ਦੇ ਮੌਕੇ ’ਤੇ ਸਿੱਖਾਂ ਦੇ ਜ਼ਖ਼ਮਾਂ ’ਤੇ ਲੂਣ ਛਿੜਕਿਆ ਗਿਆ ਹੈ। ਉਨ੍ਹਾਂ ਕਿਹਾ ਕਿ ਕੋਈ ਵੀ ਸੰਜੀਦਾ ਵਿਅਕਤੀ ਕਾਂਗਰਸ ਦੀ ਇਸ ਕਾਰਵਾਈ ਨੂੰ ਜਾਇਜ਼ ਨਹੀਂ ਕਹਿ ਸਕਦਾ ਅਤੇ ਇਸ ਨਾਲ ਇਹ ਪੱਕੇ ਤੌਰ ’ਤੇ ਸਾਫ਼ ਹੋ ਗਿਆ ਹੈ ਕਿ ਕਾਂਗਰਸ ਜਮਾਤ ਸਿੱਖਾਂ ਦੀ ਦੁਸ਼ਮਣ ਜਮਾਤ ਹੈ, ਜੋ ਜਾਣਬੁਝ ਕੇ ਸਿੱਖਾਂ ਨੂੰ ਮਾਨਸਿਕ ਪੀੜਾ ਦੇ ਰਹੀ ਹੈ। ਉਨ੍ਹਾਂ ਕਿਹਾ ਕਿ ਸਿੱਖਾਂ ਦੀ ਸੁਪਰੀਮ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਾਂਗਰਸ ਦੇ ਇਸ ਫੈਸਲੇ ਦੀ ਜ਼ੋਰਦਾਰ ਨਿੰਦਾ ਕਰਦੀ ਹੈ ਅਤੇ ਟਾਈਟਲਰ ਸਮੇਤ ਹੋਰਨਾਂ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦਿਵਾਉਣ ਲਈ ਆਪਣੇ ਯਤਨ ਜਾਰੀ ਰੱਖੇਗੀ।

## ਵਰਲਡ ਪੀਸ ਡਿਪਲੋਮੈਸੀ ਆਰਗਨਾਈਜੇਸ਼ਨ ਅਮਰੀਕਾ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਬਿਹਤਰ ਕਾਰਗੁਜ਼ਾਰੀ ਬਦਲੇ ਬੀਬੀ ਜਗੀਰ ਕੌਰ ਸਨਮਾਨਿਤ

ਸ੍ਰੀ ਅੰਮ੍ਰਿਤਸਰ, ੩ ਨਵੰਬਰ : ਵਿਸ਼ਵ ਪੱਧਰੀ ਸੰਸਥਾ ਵਰਲਡ ਪੀਸ ਡਿਪਲੋਮੈਸੀ ਆਰਗਨਾਈਜੇਸ਼ਨ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮਾਨਵ ਭਲਾਈ ਲਈ ਬੇਹਤਰ ਸੇਵਾਵਾਂ ਦੇ ਬਦਲੇ ਮੈਡਲ ਅਤੇ ਪ੍ਰਸੰਸਾ ਪੱਤਰ ਦੇ ਕੇ ਸਨਮਾਨਿਤ ਕੀਤਾ ਗਿਆ। ਸੰਸਥਾ ਦੇ ਨੁਮਾਇੰਦਿਆਂ ਨੇ ਇਹ ਸਨਮਾਨ ਸ਼੍ਰੋਮਣੀ ਗੁਰਦੁਆਰਾ

ਪ੍ਰਬੰਧਕ ਕਮੇਟੀ ਦਫ਼ਤਰ ਵਿਖੇ ਪੁੱਜ ਕੇ ਸਿੱਖ ਸੰਸਥਾ ਦੀ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੂੰ ਦਿੱਤਾ। ਆਰਗਨਾਈਜੇਸ਼ਨ ਦੇ ਸੰਸਥਾਪਕ ਤੇ ਪ੍ਰਧਾਨ ਡਾ. ਜੀ.ਡੀ. ਸਿੰਘ ਨੇ ਇਸ ਮੌਕੇ ਗੱਲਬਾਤ ਕਰਦਿਆਂ ਕਿਹਾ ਕਿ ਸਿੱਖ ਕੌਮ ਦੀ ਮਾਣਮੱਤੀ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਸਿੱਖੀ ਪ੍ਰਚਾਰ ਦੇ ਨਾਲ-ਨਾਲ ਮਾਨਵ ਭਲਾਈ ਵੀ ਜ਼ਿਕਰਯੋਗ ਸੇਵਾਵਾਂ ਹਨ ਅਤੇ ਇਹ ਸਿੱਖ ਮਸਲਿਆਂ ਦੀ ਪੈਰਵਾਈ ਲਈ ਵੀ ਹਮੇਸ਼ਾ ਅੱਗੇ ਰਹਿੰਦੀ ਹੈ। ਉਨ੍ਹਾਂ ਕਿਹਾ ਕਿ ਸਾਡੀ ਸੰਸਥਾ ਜ਼ਿਕਰਯੋਗ ਸੇਵਾਵਾਂ ਬਦਲੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੂੰ ਸਨਮਾਨਿਤ ਕਰ ਕੇ ਖੁਸ਼ੀ ਮਹਿਸੂਸ ਕਰ ਰਹੀ ਹੈ। ਇਸ ਮੌਕੇ ਬੀਬੀ ਜਗੀਰ ਕੌਰ ਜੀ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਮੇਸ਼ਾ ਹੀ ਸਮਾਜ ਦੀ ਬੇਹਤਰੀ ਅਤੇ ਸਿੱਖੀ ਦੀ ਚੜ੍ਹਦੀ ਕਲਾ ਲਈ ਕਾਰਜਸ਼ੀਲ ਰਹਿੰਦੀ ਹੈ ਅਤੇ ਇਸ ਦੀਆਂ ਸੇਵਾਵਾਂ ਬਦਲੇ ਵੱਖ-ਵੱਖ ਸੰਸਥਾਵਾਂ ਪ੍ਰਸ਼ੰਸਾ ਕਰਦੀਆਂ ਹਨ। ਇਸੇ ਤਹਿਤ ਹੀ ਸੰਸਥਾ ਵਰਲਡ ਪੀਸ ਡਿਪਲੋਮੈਸੀ ਆਰਗਨਾਈਜੇਸ਼ਨ ਅਮਰੀਕਾ ਵੱਲੋਂ ਮੈਡਲ ਅਤੇ ਸਨਮਾਨ ਪੱਤਰ ਦਿੱਤਾ ਗਿਆ ਹੈ। ਉਨ੍ਹਾਂ ਕਿਹਾ ਕਿ ਅਸੀਂ ਸਿੱਖ ਸੰਸਥਾ ਵੱਲੋਂ ਇਨ੍ਹਾਂ ਦੇ ਧੰਨਵਾਦੀ ਹਾਂ ਅਤੇ ਮਾਨਵ ਭਲਾਈ ਤੇ ਸਿੱਖੀ ਦੀ ਚੜ੍ਹਦੀ ਕਲਾ ਲਈ ਕਾਰਜਾਂ ਪ੍ਰਤੀ ਵਚਨਬੱਧ ਵੀ ਹਾਂ। ਇਸ ਮੌਕੇ ਆਰਗਨਾਈਜੇਸ਼ਨ ਦੇ ਸਲਾਹਕਾਰ ਸ. ਨਰਿੰਦਰਪਾਲ ਸਿੰਘ ਖੁਰਾਣਾ ਸਮੇਤ ਹੋਰ ਅਹੁਦੇਦਾਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਅੰਤ੍ਰਿੰਗ ਮੈਂਬਰ ਸ. ਅਜਮੇਰ ਸਿੰਘ ਖੇੜਾ, ਸ. ਸਤਵਿੰਦਰ ਸਿੰਘ ਟੌਹੜਾ, ਮੈਂਬਰ ਭਾਈ ਮਨਜੀਤ ਸਿੰਘ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਬਲਜੀਤ ਸਿੰਘ ਜਲਾਲਉਸਮਾਂ, ਸ. ਗੁਰਮੀਤ ਸਿੰਘ ਬੂਹ, ਸ. ਸੁਖਹਰਪ੍ਰੀਤ ਸਿੰਘ ਰੋਡੇ, ਸ. ਸੁਖਵਿੰਦਰ ਸਿੰਘ ਅਗਵਾਨ, ਆਦਿ ਮੌਜੂਦ ਸਨ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਰਾਜਸਥਾਨ ਦੇ ੧੯੩੦ ਸਿਕਲੀਗਰ ਸਿੱਖ ਪਰਵਾਰਾਂ ਲਈ ਭੇਜਿਆ ਰਾਸ਼ਨ

## ਸਿਕਲੀਗਰ ਸਿੱਖ ਪਰਵਾਰਾਂ ਦੀ ਭਲਾਈ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਗਾਤਾਰ ਯਤਨਸ਼ੀਲ -ਬੀਬੀ ਜਗੀਰ ਕੌਰ

ਸ੍ਰੀ ਅੰਮ੍ਰਿਤਸਰ, ੧੨ ਨਵੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਰਾਜਸਥਾਨ 'ਚ ਵੱਸਦੇ ੧੯੩੦ ਲੋੜਵੰਦ ਸਿਕਲੀਗਰ ਸਿੱਖ ਪਰਵਾਰਾਂ ਦੀ ਮਦਦ ਲਈ ਵੱਡੀ ਮਾਤਰਾ ਵਿਚ ਰਾਸ਼ਨ ਭੇਜਿਆ ਗਿਆ। ਸੱਚਖੰਡ ਸ੍ਰੀ ਦਰਬਾਰ ਸਾਹਿਬ ਦੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਤੋਂ ਭੇਜੇ ਗਏ ਰਾਸ਼ਨ ਦੀ ਰਵਾਨਗੀ ਮੌਕੇ ਸ਼੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਮੌਜੂਦ ਸਨ। ਭੇਜੇ ਗਏ ਰਾਸ਼ਨ ਵਾਲੇ ੫ ਟਰੱਕਾਂ ਵਿਚ ੪੫੭ ਕੁਇੰਟਲ ਕਣਕ, ੧੯੩ ਕੁਇੰਟਲ ਚੌਲ ਅਤੇ ੯੧ ਕੁਇੰਟਲ ਦਾਲਾਂ ਸ਼ਾਮਲ ਹਨ। ਇਸ ਤੋਂ ਇਲਾਵਾ ੨ ਹਜ਼ਾਰ ਕੰਬਲ ਵੀ ਭੇਜੇ ਗਏ ਹਨ।

ਰਾਜਸਥਾਨ ਦੇ ਸਿਕਲੀਗਰ ਸਿੱਖ ਪਰਵਾਰਾਂ ਲਈ ਲੋੜੀਂਦੀਆਂ ਵਸਤੂਆਂ ਭੇਜਣ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ਆਖਿਆ ਕਿ ਸਿੱਖ ਕੌਮ ਦਾ ਅਹਿਮ ਅੰਗ ਸਿਕਲੀਗਰ ਸਿੱਖ ਪਰਵਾਰਾਂ ਦੀ ਭਲਾਈ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਗਾਤਾਰ ਯਤਨਸ਼ੀਲ ਹੈ ਅਤੇ ਸਮੇਂ-ਸਮੇਂ 'ਤੇ ਇਨ੍ਹਾਂ ਦੀ ਭਲਾਈ ਲਈ ਕਾਰਜ ਕੀਤੇ ਜਾ ਰਹੇ ਹਨ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵੱਖ-ਵੱਖ ਸੂਬਿਆਂ ਵਿਚ ਸਿਕਲੀਗਰ ਸਿੱਖ ਬੱਚਿਆਂ ਨੂੰ ਸਵੈ-ਨਿਰਭਰ ਬਣਾਉਣ ਲਈ ਜਿਥੇ ਸਕੂਲ ਫ਼ੀਸਾਂ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ, ਉੱਥੇ ਹੀ ਰਾਜਸਥਾਨ ਤੋਂ ਪੁੱਜੀ ਮੰਗ ਅਨੁਸਾਰ ਲੋੜਵੰਦ ਪਰਵਾਰਾਂ ਨੂੰ ਰਾਸ਼ਨ ਭੇਜਿਆ ਗਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਅਨੁਸਾਰ ਰਾਜਸਥਾਨ ਦੇ ਹਨੂੰਮਾਨਗੜ੍ਹ, ਤਹਿਲਵਾਡਾ, ਅਲਵਰ, ਖੈਰਥਲ, ਸ੍ਰੀ ਗੰਗਾਨਗਰ, ਮੁਸਾਨੀ, ਕਿਸ਼ਨਗੜ੍ਹ, ਭਰਤਪੁਰ, ਜੈਪੁਰ ਆਦਿ ਥਾਵਾਂ 'ਤੇ ਰਹਿ ਰਹੇ ਸਿਕਲੀਗਰ ਸਿੱਖ ਪਰਵਾਰਾਂ ਵਿਚ ਇਹ ਰਾਸ਼ਨ ਵੰਡਿਆ ਜਾਵੇਗਾ। ਬੀਬੀ ਜਗੀਰ ਕੌਰ ਜੀ ਨੇ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਹਿਲਾਂ ਹੀ ਸਿਕਲੀਗਰ ਸਿੱਖਾਂ ਦੇ ਬੱਚਿਆਂ ਦੀ ਪੜ੍ਹਾਈ ਵਿਚ ਮਦਦ ਕੀਤੀ ਜਾ ਰਹੀ ਹੈ, ਜਿਸ ਤਹਿਤ ਛੱਤੀਸਗੜ੍ਹ, ਮਹਾਂਰਾਸ਼ਟਰ, ਮੱਧ ਪ੍ਰਦੇਸ਼, ਗੁਜਰਾਤ, ਹਰਿਆਣਾ, ਆਂਧਰਾ ਪ੍ਰਦੇਸ਼ ਆਦਿ ਸੂਬਿਆਂ ਵਿਚ ਪੜ੍ਹਦੇ ਬੱਚਿਆਂ ਲਈ ਫ਼ੀਸਾਂ ਭੇਜੀਆਂ ਜਾਂਦੀਆਂ ਹਨ। ਉਨ੍ਹਾਂ ਕਿਹਾ ਕਿ ਰਾਜਸਥਾਨ ਵਿਚ ਵੀ ਕਾਫ਼ੀ ਗਿਣਤੀ ਵਿਚ ਸਿਕਲੀਗਰ ਸਿੱਖ ਪਰਵਾਰ ਵੱਸਦੇ ਹਨ, ਜਿਨ੍ਹਾਂ ਦੀ ਮਦਦ ਲਈ ਆਲ ਇੰਡੀਆ ਰਾਜਸਥਾਨ ਸਿਕਲੀਗਰ ਸਿੱਖ ਸਭਾ ਅਲਵਰ ਵੱਲੋਂ ਲੋੜਵੰਦਾਂ ਲਈ ਰਾਸ਼ਨ ਦੀ ਮੰਗ ਕੀਤੀ ਗਈ ਸੀ। ਉਨ੍ਹਾਂ ਆਖਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਮੇਸ਼ਾ ਹੀ ਸਿਕਲੀਗਰ ਸਿੱਖਾਂ ਦੀ ਮਦਦ ਕਰਦੀ ਰਹੀ ਹੈ ਅਤੇ ਭਵਿੱਖ ਵਿਚ ਵੀ ਵਚਨਬੱਧ ਹੈ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਆਦਿ ਹਾਜ਼ਰ ਸਨ। ■

